੧ੴ ਵਾਹਿਗੁਰੂ ਜੀ ਕੀ ਫਤਹ ॥

# ਸ੍ਰੀ ਕਰਤਾਰਪੁਰੀ ਅਤੇ ਖਾਰੀ ਬੀੜਾਂ ਬਾਰੇ



ਲੇਖਕ :
ਬਾਬੂ ਹੀਰਾ ਸਿੰਘ, ਏ. ਈ. (ਰੀਟਾਇਰਡ)

ਪ੍ਰਕਾਸ਼ਕ :
ਗੁਰਮਤਿ ਰਹਿਣੀ
ਸ਼ੇਰਪੁਰ ਬਾਈਪਾਸ, ਲੁਧਿਆਣਾ ।

ਪਹਿਲੀ ਵਾਰ : ਮਈ, ੧੯੭੪

ਲੇਖਕ :

ਬਾਬੂ ਹੀਰਾ ਸਿੰਘ, ਏ. ਈ. (ਰੀਟਾਇਰਡ)

ਪਿੰਡ ਤੇ ਡਾਕਘਰ ਘੁਲਾਲ (ਜ਼ਿਲਾ ਲੁਧਿਆਣਾ)

ਪ੍ਰਕਾਸ਼ਕ :

ਭਾਈ ਕ੍ਰਿਪਾਲ ਸਿੰਘ ਖ਼ਾਲਸਾ

ਸੰਪਾਦਕ, ਗੁਰਮਤਿ ਰਹਿਣੀ, ਤਿਮਾਹੀ,

ਸ਼ੇਰਪੁਰ ਬਾਈਪਾਸ, ਲੁਧਿਆਣਾ ।

ਛਾਪਕ:

ਜਸਵੰਤ ਪ੍ਰਿੰਟਰਜ਼,

੧੪੦੫, ਬੇਰੀ ਰੋਡ, ਰਾਮ ਨਗਰ,

ਸਿਵਲ ਲਾਈਨਜ਼, ਲੁਧਿਆਣਾ-੧੪੧੦੦੧.

ਮੁੱਲ : ਛੇਚ ਰੁਪਿਆ ।

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਸ੍ਰੀ ਕਰਤਾਰ ਪੁਰੀ ਬੀੜ ਬਾਰੇ

ਕਿਉ ਕਰਿ ਕਰਉ ਬੇਨੰਤੀ ਹਉ ਆਖਿ ਨ ਜਾਣਾ ।
ਨਦਰਿ ਕਰਹਿ ਤਾ ਸਚੁ ਪਛਾਣਾ ।

(ਵਡਹੰਸ ਮ: ੧ ਛੰਤੁ)

## ਕਰਤਾਰ ਪੁਰੀ ਬੀੜ (ਪੋਥੀ ਸਾਹਿਬ) ਦਾ ਇਤਿਹਾਸ

ਖੋਜ ਤੋਂ ਪਤਾ ਲਗਦਾ ਹੈ ਕਿ ਧੀਰਮੱਲ਼ੀ ਸੋਢੀਆਂ ਨੇ ੧੮੦੦ ਬਿਕ੍ਰਮੀ ਦੇ ਕ੍ਰੀਬ ਇਕ ਬੀੜ ਅਪਣੇ ਲਿਖਾਰੀਆਂ ਤੋਂ ਲਿਖਵਾ ਕੇ (ਜੋ ਕਿਸੀ ਖਾਰੀ ਬੀੜ ਦਾ ਉਤਾਰਾ ਹੈ) ਅਸਲ ਬੀੜ ਭਾ: ਗੁਰਦਾਸ ਜੀ ਦੀ ਲਿਖੀ ਹੋਈ ਧਮਾ ਰਖੀ ਹੈ । ਇਸ ਦਾ ਸਬੂਤ ਇਸ ਦੀ ਲਿਖਤ ਦੇ ਰਹੀ ਹੈ ਅਤੇ ਲਿਖਤੀ ਹਿਸਾਬ ਦੀ ਵਿਚਾਰ ਕੇਵਲ ਲਿਖਾਰੀ ਹੀ ਸਮਝ ਸਕਦੇ ਹਨ । ਪਤਾ ਨਹੀਂ ਖੋਜੀਆਂ ਨੇ ਇਧਰ ਧਿਆਨ ਕਿਉਂ ਨਹੀਂ ਦਿੱਤਾ ।

ਤੋਜ਼ਕਿ ਜਹਾਂਗੀਰੀ ਦੇ ਇਤਿਹਾਸਕ ਲੇਖ ਮੁਤਾਬਿਕ ਸਤਿਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰਨ ਅਤੇ ਉਨ੍ਹਾਂ ਦੇ ਮਾਲ ਮਤਾ ਨੂੰ ਜ਼ਬਤ ਕਰਨ ਦਾ ਜ਼ਿਕਰ ਇਸ ਤਰ੍ਹਾਂ ਆਇਆ ਹੈ ਕਿ

"ਅਮਰ ਕਰਦਮ ਕਿ ਊਰਾ ਹਾਜ਼ਰ ਸਾਖਤੰਦ ਵ ਮਸਾਕਨੋ ਮਨਾਜ਼ਲੋ ਫਰਜ਼ੰ-ਦਾਨੇ ਊਰਾ ਬ-ਮੁਰਤਜ਼ਾ ਖਾਂ ਅਨਾਇਤ ਨਮੂਦਮ । ਵ ਅਸਬਾਬੋ ਅਮਵਾਲੇ ਊਰਾ ਬ-ਕੇਦੇ ਜਬਤ ਆਵੁਰਦਹ ਫਰਮੂਦਮ ਕਿ ਊਰਾ ਬ-ਸਿਆਸਤ ਵ ਬ-ਯਾਸਾ ਰਸਾਨੰਦ ।"

ਅਰਥ :—ਮੈਂ (ਜਹਾਗੀਰ ਨੇ) ਹੁਕਮ ਦਿੱਤਾ ਕਿ ਉਸ (ਗੁਰੂ ਅਰਜਨ ਦੇਵ ਜੀ) ਨੂੰ ਹਾਜ਼ਰ ਕੀਤਾ ਜਾਵੇ । ਮੈਂ ਉਸ ਦੇ ਘਰ ਘਾਟ ਤੇ ਬਾਲ ਬੱਚੇ ਮੁਰਤਜ਼ਾ ਖਾਨ

ਨੂੰ ਬਖਸ਼ (ਹਵਾਲੇ ਕਰ) ਦਿਤੇ ਅਤੇ ਉਸ ਦਾ ਮਾਲ ਅਸਬਾਬ (ਜਿਸ ਵਿਚ ਪੋਥੀ ਸਾਹਿਬ ਭੀ ਸ਼ਾਮਲ ਹੈ) ਜ਼ਬਤ ਕਰਕੇ ਹੁਕਮ ਦਿਤਾ ਕਿ ਉਸ (ਗੁਰੂ ਅਰਜਨ ਦੇਵ ਜੀ) ਨੂੰ ਸਿਆਸਤ ਅਤੇ ਯਾਸਾ ਦੇ ਕਾਨੂਨ ਮੁਤਾਬਕ ਦੰਡ ਦੇ ਕੇ ਮਾਰ ਮੁਕਾਇਆ ਜਾਵੇ ।

ਜਹਾਂਗੀਰ ਦੇ ਇਸ ਲਿਖਤੀ ਹੁਕਮ ਮੁਤਾਬਿਕ ਸਤਿਗੁਰੂ ਜੀ ਨੂੰ ਰੋਂਗਟੇ ਖੜੇ ਕਰਨ ਵਾਲੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ ਅਤੇ ਉਹਨਾਂ ਦਾ ਮਾਲ ਅਸਬਾਬ ਜਿਸ ਵਿਚ ਗੁਰਬਾਣੀ ਦੀ ਪੋਥੀ ਸਾਹਿਬ ਭੀ ਸ਼ਾਮਲ ਸੀ ਜ਼ਬਤ ਕਰ ਲਈ ਗਈ ਅਤੇ ਉਸ ਨੂੰ ਖੁਰਦ ਬੁਰਦ ਕਰ ਦਿੱਤਾ ਗਿਆ, ਕਿਉਂਕਿ ਇਹੀ ਤਾਂ ਹਕੂਮਤ ਅਤੇ ਹਿੰਦੂ ਮੁਸਲਮਾਨਾਂ ਦੇ ਅੱਖ ਤਿਣ ਸੀ। ਛੇਵੇਂ ਸਤਿਗੁਰੂ (ਹਰਿ ਗੋਬਿੰਦ ਜੀ ਸਾਹਿਬ) ਜੀ ਨੂੰ ਉਸੀ ਵੇਲੇ ਕੈਦ ਕਰ ਲਿਆ ਗਿਆ ਅਤੇ ਘਰ ਅੱਗੇ ਜੋਗੀ ਪਹਿਰਾ ਲਗਾ ਦਿਤਾ ਗਿਆ । ਵੱਡੇ ਮੁਖੀਏ (ਸਿਰ ਕੱਢ) ਸਿਖ ਉਨ੍ਹਾਂ ਦੇ ਘਰੀਂ ਨਜ਼ਰਬੰਦ ਕਰ ਦਿਤੇ ਗਏ । ਹਕੂਮਤ ਦੇ ਇਸ ਅਨਿਆਈ ਧੱਕੇ ਨਾਲ ਪੰਜਾਬ ਵਿਚ ਆਤੰਕ ਛਾ ਗਿਆ ਸੀ ।

ਡਰੇ ਤੇ ਸਹਿਮੇ ਹੋਏ ਭਾ: ਗੁਰਦਾਸ ਜੀ ਨੇ ਸੋਢੀਆਂ ਦੇ ਕਹਿਣ ਤੇ ਖਾਸ ਕਰ ਅਤੇ ਹਿੰਦੂ ਮੁਸਲਮਾਨਾਂ ਦੀ ਸਲਾਹ ਤੇ ਹਕੂਮਤ ਦੇ ਇਸ਼ਾਰੇ ਨਾਲ ਗੁਰਬਾਣੀ ਦੇ ਕਾਗ-ਜ਼ਾਤ ਜੋ ਉਹਨਾਂ ਪਾਸ ਸਨ ਇਕਤ੍ਰ ਕਰਕੇ ਕੱਜੀਆਂ ਭਗਤ ਭੱਟ ਰਚਨਾਵਾਂ ਪਾ ਕੇ ਇਕ ਬੀੜ ਤਿਆਰ ਕੀਤੀ ਅਤੇ ਜਿਲਦ ਬੰਨਵਾ ਕੇ ਉਸ ਨੂੰ ਪ੍ਰਕਾਸ਼ ਕੀਤਾ । ਇਹੀ ਵਜਾ ਹੈ ਕਿ ਆਪ ਜੀ ਨੇ ਅਪਣੀ ਪਹਿਲੀ ਵਾਰ ਵਿਚ ਸੋਢੀਆਂ ਦੇ ਗੁਣ ਸੋਢੀਆ ਦੇ ਦਬਾ ਕਾਰਣ ਗਾਏ ਹਨ । ਜਿਵੇ :—"ਕਲਿਜੁਗ ਪੀੜ੍ਹੀ ਸੋਢੀਆਂ ਨਿਹਚਲ ਨੀਵ ਉਸਾਰ ਖਲ੍ਹਾਰੀ ।" ੪੮। ਹਾਲਾਂਕਿ ਗੁਰਬਾਣੀ ਅੰਦਰ ਸਤਿਗੁਰੂ ਜੀ ਨੇ ਅਪਣੀ ਕੋਈ ਜਾਤਿ ਪਾਤਿ ਨਹੀਂ ਮੰਨੀ । ਜਿਵੇਂ :—

"ਜਾਤਿ ਜਨਮੁ ਨਹ ਪੁਛੀਐ ਸਚ ਘਰੁ ਲੇਹੁ ਬਤਾਇ ।
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ" । (ਪ੍ਰਭਾਤੀ ਮ: ੧—੧੦)

ਇਹ ਬੀੜ ਇਸ ਲਈ ਤਿਆਰ ਕੀਤੀ ਗਈ ਕਿ ਸਿਖਾਂ ਤੇ ਜਨਤਾ ਅੰਦਰ ਫੈਲ ਰਹਿਆ ਅਸੰਤੋਸ਼ ਠੱਲਿਆ ਜਾਵੇ ਅਤੇ ਅਸਲ ਗੁਰਮਤਿ ਵਲੋਂ ਮਾਨਵੀ ਰੁਚੀ ਹਟਾ ਦਿਤੀ ਜਾਵੇ । ਸਿਖਾਂ ਨੇ ਇਸ ਮਿਲਗੋਭਾ ਪੋਥੀ ਸਾਹਿਬ ਦਾ ਨਾਉਂ ਇਸੀ ਲਈ ਖਾਰੀ ਬੀੜ ਧਰਿਆ ਸੀ ਕਿ ਇਹੀ ਖਾਰੀ ਭਾਵ ਦਾਗਦਾਰ ਬੀੜ ਸੀ । ਇਸੀ ਬੀੜ ਦੇ ਹੀ ਉਤਾਰੇ ਚਲੇ ਆ ਰਹੇ ਹਨ । ਕਿਉਂਕਿ ਅਸਲ ਗੁਰਬਾਣੀ ਦੀ ਬੀੜ ਨੂੰ ਬਾਲਕ ਹਿੰਦੂ ਨੁਮਾ ਸਿਖਾਂ ਨੇ ਪ੍ਰਕਾਸ਼ ਹੀ ਨਹੀਂ ਹੋਣ ਦਿੱਤਾ ।

ਇਤਿਹਾਸਕਾਰਾਂ ਨੇ ਲਿਖਿਆ ਹੈ ਜੋ ਇਸ ਪੋਥੀ ਸਾਹਿਬ ਨੂੰ ਸਤਿਗੁਰੂ ਹਰਿ ਗੋਬਿੰਦ ਜੀ ਸਾਹਿਬ ਜੰਗਾਂ ਜੁਧਾਂ ਵੇਲੇ ਕਰਤਾਰ ਪੁਰ (ਜ਼ਿਲਾ ਜਲੰਧਰ) ਲੈ ਗਏ ਸਨ ਅਤੇ ਉਥੇ ਹੀ ਇਹ ਪੋਥੀ ਸਾਹਿਬ ਧੀਰਮਲ ਜੀ ਪਾਸ ਰਹੀ। ਕੋਈ ਲਿਖਦਾ ਹੈ ਕਿ ਪੋਥੀ ਸਾਹਿਬ ਸਤਿਗੁਰੂ ਹਰਿ ਗੋਬਿੰਦ ਜੀ ਪਾਸ ਹੀ ਰਹੀ। ਧੀਰ ਮਲੀਆਂ ਨੇ ਉਸ ਤੋਂ ਉਤਾਰਾ ਕਰਵਾਇਆ, ਕਿਉਂਕਿ ਕਈ ਮਸੰਦ ਧੀਰ ਮਲ ਨੂੰ ਗੁਰੂ ਬਨਾਉਣਾ ਚਾਹੁੰਦੇ ਸਨ ਅਤੇ ਪੋਥੀ ਸਾਹਿਬ ਗੁਰਗਦੀ ਦੀ ਨਿਸ਼ਾਨੀ ਸੀ। ਇਤਿਹਾਸਕਾਰ ਇਹ ਭੀ ਲਿਖ ਗਏ ਹਨ ਕਿ ਇਹ ਬੀੜ ਗੁਰੂ ਤੇਗ ਬਹਾਦਰ ਜੀ ਦੇ ਸਿਖ ਕੀਰਤਪੁਰ ਜਾਣ ਸਮੇਂ ਕਰਤਾਰਪੁਰ ਦੀ ਧਰਮਸ਼ਾਲਾ ਤੋਂ ਚੁੱਕ ਲਿਆਏ ਸਨ। ਪਰ ਸਤਿਗੁਰੂ ਜੀ ਨੇ ਪ੍ਰਕਾਸ਼ ਕਰਕੇ ਅੰਦਰ ਕੱਚੀਆਂ ਰਚਨਾਵਾਂ ਦਾ ਇੰਦਰਾਜ਼ ਵੇਖਕੇ ਇਸ ਨੂੰ ਵਾਪਸ ਮੋੜ ਆਵਣ ਵਾਸਤੇ ਕਹਿਆ ਪਰ ਕੋਈ ਭੀ ਸਿਖ ਧੀਰਮਲ ਦੇ ਮੱਥੇ ਲਗਣਾ ਨਹੀਂ ਚਾਹੁੰਦਾ ਸੀ। ਇਸ ਲਈ ਸਤਿਗੁਰੂ ਜੀ ਨੇ ਇਸ ਪੋਥੀ ਸਾਹਿਬ ਨੂੰ ਦਰਿਆ ਬੁਰਦ (ਬਿਸਰਜਨ) ਕਰ ਦਿਤਾ ਅਤੇ ਇਹ ਕਥਿਤ ਭਾ: ਗੁਰਦਾਸ ਦੀ ਬੀੜ ਹਮੇਸ਼ਾ ਲਈ ਅਲੋਪ ਹੋ ਗਈ।

ਇਸ ਤੋਂ ਮਗਰੋਂ ਧੀਰ ਮਲ ਨੇ ਇਕ ਹੋਰ ਉਤਾਰਾ ਕਿਸੀ ਖਾਰੀ ਬੀੜ ਤੋਂ ਕਰਵਾਇਆ ਸੀ ਅਤੇ ਉਸ ਨੂੰ ਕਰਤਾਰ ਪੁਰ ਸਾਹਿਬ ਵਿਖੇ ਪ੍ਰਕਾਸ਼ ਕੀਤਾ ਸੀ। ਉਹ ਭੀ ਅਹਮਦ ਸ਼ਾਹ ਅਬਦਾਲੀ ਦੇ ੧੮੧੪ ਵਿਚ ਜਲੰਧਰ ਸ਼ਹਿਰ ਅਤੇ ਕਰਤਾਰਪੁਰ ਸਾਹਿਬ ਨੂੰ ਅੱਗ ਲਗਾ ਦੇਣ ਕਾਰਨ ਅਗਨੀ ਭੇਟ ਹੋ ਗਈ ਸੀ। ਮੌਜੂਦਾ ਕਿਸੀ ਖਾਰੀ ਬੀੜ ਦਾ ਉਤਾਰਾ ਕਰਵਾ ਕੇ ਧੀਰ ਮਲੀਆਂ ਨੇ ਅਪਣੀ ਮਾਨ ਪ੍ਰਤਿਸ਼ਤਾ ਖਾਤਿਰ ਕਰਤਾਰਪੁਰ ਸਾਹਿਬ ਵਿਖੇ ਰਖਿਆ ਹੋਇਆ ਹੈ ਅਤੇ ਇਸੀ ਨੂੰ ਅਸਲੀ ਬੀੜ (ਆਦਿ ਗ੍ਰੰਥ ਸਾਹਿਬ) ਧਮਾ ਰਖਿਆ ਹੈ। ਸਿਖਾਂ ਵਿਚ ਇਨ੍ਹਾਂ ਸੋਢੀਆਂ ਮਸੰਦਾਂ ਆਦਿ ਦੀ ਮੇਹਰਬਾਨੀ ਨਾਲ ਐਨਾ ਅੰਧ ਵਿਸ਼ਵਾਸ ਫੈਲ ਗਿਆ ਹੈ ਕਿ ਜਿਸ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੁਕੰਮਲ ਕਰਕੇ ਦਸਮੇਸ਼ ਜੀ ਨੇ ਜੁਗੋਜੁਗ ਅਟੱਲ ਗੁਰੂ ਥਾਪਿਆ ਸੀ ਜਿਸ ਵਿਚ ਨਿਰੋਲ ਦਸਾਂ ਹੀ ਪਾਤਸ਼ਾਹੀਆਂ ਦੀ ਗੁਰਬਾਣੀ ਸੀ ਉਸ ਨੂੰ ਭੁੱਲਦੇ ਜਾਂਦੇ ਹਨ ਅਤੇ ਇਹ ਬੀੜ ਜੋਹੜੀ ਅਸ਼ੁਧ ਹੈ ਕਚੀਆਂ ਰਚਨਾਵਾਂ ਅੰਦਰ ਲਈ ਬੈਠੀ ਹੈ ਗਲਤੀਆਂ ਦੀ ਜਿਸ ਵਿਚ ਕੱਟ ਵਢ ਕੀਤੀ ਹੋਈ ਹੈ। ਇਸ ਪਰ ਅਗਾਧ ਅੰਧ ਵਿਸ਼ਵਾਸ ਕਰੀ ਬੈਠੇ ਹਨ। ਇਸ ਬੀੜ ਬਾਰੇ ਵਿਦਵਾਨਾਂ ਦੇ ਵਿਚਾਰ ਗੁਰਮਤਿ ਵਿਸ਼ਲੇਸ਼ਨ ਸਹਿਤ ਲਿਖੇ ਜਾਂਦੇ ਹਨ ਤਾਕਿ ਅਸਲੀਅਤ ਜ਼ਾਹਿਰ ਹੋ ਜਾਵੇ।

# ਕਰਤਾਰ ਪੁਰੀ ਬੀੜ ਬਾਰੇ ਵਿਦਵਾਨਾਂ ਦੇ ਅੱਖੀਂ ਡਿੱਠੇ ਹਾਲ ਤੇ ਉਨ੍ਹਾਂ ਵਿਦਵਾਨਾਂ ਦੇ ਵਿਚਾਰਾਂ ਦਾ ਵਿਸ਼ਲੇਸ਼ਨ

ਕੋਊ ਊਨ ਨ ਕੋਊ ਪੂਰਾ । ਕੋਊ ਸੁਘਰੁ ਨ ਕੋਊ ਮੂਰਾ ।

(ਬਾਵਨ ਅਖਰੀ ਪਉੜੀ ੧੧)

## ੧. ਭਾਈ ਕਾਹਨ ਸਿੰਘ ਜੀ ਨਾਭਾ ਅਤੇ ਉਨ੍ਹਾਂ ਦੇ ਵਿਚਾਰ ਧਾਰਾ ਵਾਲੇ

ਭਾ: ਕਾਹਨ ਸਿੰਘ ਜੀ ਨੇ ਸੰਨ ੧੯੧੬—੧੭ ਵਿਚ ਜਦੋਂ ਰਾਗ ਮਾਲਾ ਦੀ ਰਚਨਾ ਵਾਰੇ ਖਾਲਸਾ ਪੰਥ ਵਿਚ ਵਡੀ ਜ਼ਬਰਦਸਤ ਚਰਚਾ ਚਲ ਰਹੀ ਸੀ ਇਕ ਲੇਖ ਅਖਬਾਰਾਂ ਵਿਚ ਦਿੱਤਾ ਸੀ । ਉਸ ਦਾ ਕੁਝ ਭਾਗ ਇਸ ਤਰ੍ਹਾਂ ਸੀ ਕਿ :—

"ਮੈਂ ਗੁਰੂ ਗਰੰਥ ਸਾਹਿਬ ਦੀਆਂ ਬੀੜਾਂ ਦਾ ਨਿਰਣਯ "ਗੁਰੁ ਗਿਰਾ ਕਸਉਟੀ ਸਾਰ" ਵਿਚ ਵਿਸਥਾਰ ਨਾਲ ਕੀਤਾ ਹੈ । ਪਰ ਇਹ ਪੋਥੀ ਮਸੰਦਾਂ ਤੇ ਬੁਰਛਿਆਂ ਦੇ ਉਪਦਰਵ ਤੇ ਭਯ (ਡਰ) ਤੋਂ ਹੁਣ ਤੋੜੀ ਪ੍ਰਕਾਸ਼ਤ ਨਹੀਂ ਕੀਤੀ । ਪਾਠਕਾਂ ਨੂੰ ਨਿਸ਼ਚੇ ਰਹੇ ਕਿ ਮੈਂ ਅਪਣੀ ਹਾਨੀ ਦੇ ਭਯ ਤੋਂ ਕਦੇ ਵੀ ਨਹੀਂ ਡਰਿਆ । ਮੈਨੂੰ ਸੱਚ ਦੇ ਪ੍ਰਗਟ ਕਰਨ ਵਿਚ ਕਦੇ ਭੀ ਸੰਕੋਚ ਨਹੀਂ ਪਰ ਡਰ ਕੇਵਲ ਇਹ ਹੈ ਕਿ ਗੁਰਗਿਰਾ ਕਸਉਟੀ ਦੇ ਦਰਸ਼ਨ ਹੁੰਦਿਆਂ ਹੀ ਅਨੇਕ ਵਿਸ਼ਿਆਂ ਪੁਰ ਰੋਸ਼ਨੀ ਪੈ ਜਾਣੀ ਹੈ ਅਰ ਰਾਗ ਮਾਲਾ ਤੋਂ ਵਧੀਕ ਜੰਗ ਛਿੜ ਪੈਣਾ ਹੈ । ਇਸ ਤੋਂ ਅਨੇਕ ਸੁਧਾਰ ਦੇ ਮੁਆਮਲੇ ਪਿਛੇ ਪੈ ਜਾਣਗੇ ਅਰ ਵਿਤੰਡਾਵਾਦ ਆਰੰਭ ਹੋ ਜਾਊ ਕਿਉਂਕਿ ਗੁਣ ਅਤੇ ਸਤਯ ਦੇ ਗ੍ਰਾਹਕ ਵਿਰਲੇ ਹਨ ।"

ਇਸੀ ਲੇਖ ਵਿਚ ਅਗੇ ਜਾ ਕੇ ਆਪ ਨੇ ਲਿਖਿਆ ਸੀ ਕਿ ਕਰਤਾਰ ਪੁਰੀ ਬੀੜ ਦੇ ਤਤਕਰੇ ਦੇ ਅਖੀਰ "ਸੰਮਤ ੧੬੬੧ ਭਾਦਰੋਂ ਵਦੀ ਏਕਮ ਪੋਥੀ ਲਿਖਿ ਪਹੁੰਚੇ । ਸਾਰੇ ਪਤਰੇ ਗੁਰੂ ਬਾਬੇ ਦੇ ੯੭੪" । "ਪੋਥੀ ਲਿਖਿ ਪਹੁੰਚੇ" ਦਾ ਨਿਰਣਾ ਤਾਂ ਗੁਰ ਗਿਰਾ ਕਸਉਟੀ ਵਿਚ ਕੀਤਾ ਗਿਆ ਹੈ । ਪਰ ਇਸ ਥਾਂ ਪ੍ਰਕਰਣ ਅਨੁਸਾਰ ਦਸੱਦਾ ਹਾਂ ਕਿ ਕਰਤਾਰ ਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦੇ ੯੭੩ ਵੇਂ ਪਤਰੇ ਪਰ "ਮੁੰਦਾਵਣੀ" ਹੈ ਅਰ ੯੭੪ ਵਾਂ ਪਤਰਾ (ਜਿਸ ਪਰ ਅੰਕ ੯੭੪ ਮੌਜੂਦ ਹੈ) ਕੋਰਾ ਪਿਆ ਹੈ । ਇਸ ਤੋਂ ਸਾਫ ਪਾਇਆ ਜਾਂਦਾ ਹੈ ਕਿ ਗੁਰੂ ਬਾਬੇ ਦੇ ਪਤਰੇ ੯੭੪ ਦੀ ਗਿਣਤੀ ਤੋਂ ਬਾਹਰ ਜੋ ਕੁਝ ਹੈ ਉਹ ਗੁਰੂ ਬਾਬੇ ਦਾ ਅੰਗ ਨਹੀਂ ?

ਇਸ ਵਿਚ ਆਦਿ ਅੰਤ ਦੇ ਵਾਧੂ ਪਤਰਿਆਂ ਪੁਰ ਐਸੇ ਲੇਖ ਭੀ ਹਨ।

ਸੰਮਤ ੧੬੫੫ ਜਹਾਂਗੀਰ ਪਾਤਿਸ਼ਾਹ ਨੇ ਗੁਰੂ ਅਰਜਨ ਦੇਵ ਜੀ ਨੂੰ ਰਕਬਾ ਕਰਤਾਰਪੁਰ ਦਿਤਾ ਧਰਮਸ਼ਾਲ ਨੂੰ ੮੯੬੪ ਘੁਮਾਂ, ੭ ਕਨਾਲ ੧੫ ਮਰਲੇ।''

ਚਲਿਤ੍ਰ ਜੋਤੀ ਜੋਤਿ ਸਮਾਉਣ ਦੇ ੧ੴ ਸਤਿਗੁਰ ਪ੍ਰਸਾਦਿ

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਹਰਿ ਗੋਬਿੰਦ ਜੀ ਸਾਹਿਬ ਤਕ ਦੇ ਜੋਤੀ ਜੋਤਿ ਸਮਾਵਨ ਦਾ ਜ਼ਿਕਰ ਹੈ। ਅਤੇ ੧੮੧੪ ਵਿਚ ਕਰਤਾਰਪੁਰ ਅੱਗ ਲੱਗੀ ਅਤੇ ੧੮੧੮ ਵਿਚ ਮਹਾਰਾਜਾ ਰਣਜੀਤ ਸਿੰਘ ਕਰਤਾਰ ਪੁਰ ਆਇਆ ਦਾ ਭੀ ਜ਼ਿਕਰ ਹੈ ਅੰਤ ਦੇ ਪਤ੍ਰਿਆਂ ਤੇ ਰਾਗਮਾਲਾ, ਰਤਨ ਮਾਲਾ, ਰਾਹ ਮੁਕਾਮ ਦੀ ਸਾਖੀ ਹੈ।

## ਗੁਰਮਤਿ ਪੜਚੋਲ

ਕੱਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ।
ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ।
(ਸੂਹੀ ਮ: ੧ ਘਰ ੯-੨) ਅਸ਼ਟਪਦੀ

ਆਪ ਮਹਾਨ ਵਿਦਵਾਨ ਹੋਏ ਹਨ। ਗੁਰਮਤਿ ਦੇ ਪੂਰਨ ਖੋਜੀ ਸਨ। ਪਰ ਇਸ ਕਰਤਾਰ ਪੁਰੀ ਪੋਥੀ ਸਾਹਿਬ ਵਾਰੇ ਆਪ ਜੀ ਨੇ ਅਛੀ ਤਰ੍ਹਾਂ ਗੁਰਮਤਿ ਛਾਣ ਬੀਣ ਨਹੀਂ ਕੀਤੀ। ਪਤਾ ਨਹੀਂ ਆਪ ਜੀ ਨੇ ਕੇਹੜੇ ਹਿਸਾਬ ਨਾਲ (ਜੋ ਅੱਜ ਤਾਈਂ ਭੀ ਅਧੂਰੀ ਹੈ) ਇਸ ਨੂੰ ਕਿਵੇਂ ਗੁਰੂ ਗ੍ਰੰਥ ਸਾਹਿਬ ਮੰਨ ਲਿਆ ਸੀ। ਜੇ ਆਪ ਚੰਗੀ ਤਰ੍ਹਾਂ ਪੂਰੀ ਖੋਜ ਕਰਦੇ ਤਾਂ ਆਪ ਜੀ ਨੂੰ ਪਤਾ ਲਗ ਜਾਂਦਾ ਜੋ ਇਹ ਅਸਲ ਪੋਥੀ ਸਾਹਿਬ ਨਹੀਂ ਹੈ। ਨਾਹੀ ਗੁਰੂ ਗ੍ਰੰਥ ਸਾਹਿਬ ਹੈ?

ਬਾਬਾ ਲਫ਼ਜ਼ ਪੋਥੀ ਸਾਹਿਬ ਵਾਸਤੇ ਉਸ ਸਮੇਂ ਪ੍ਰਚਲਤ ਨਹੀਂ ਹੋਇਆ ਸੀ। ''ਸੰਮਤ ੧੬੬੧ ਬਿ: ਮਿਤੀ ਭਾਦ੍ਰਉ ਵਦੀ ਏਕਮ ੧ ਪੋਥੀ ਲਿਖ ਪਹੁੰਚੇ'' ਦਾ ਅਰਥ ਕਈ ਗਿਆਨੀ, ਪੋਥੀ ਲਿਖਕੇ ਤਤਕਰੇ ਉਤੇ ਪਹੁੰਚੇ ਕਰਦੇ ਹਨ। ਪਰ ਆਪ ਜੀ ਦੀ ਲਿਖਤ ਮੁਤਾਬਿਕ ਤਤਕਰੇ ਦੇ ਅੰਤ ਤੇ ਹੋਣ ਕਾਰਨ ਇਸ ਦਾ ਅਰਥ ਤਤਕਰੇ ਦਾ ਮੁਕੰਮਲ ਹੋਣਾ ਚਾਹੀਦਾ ਹੈ ਅਥਵਾ ਪੋਥੀ ਸਾਹਿਬ ਤਤਕਰੇ ਸਮੇਤ ਮੁਕੰਮਲ ਹੋ ਗਈ ਇਸ ਸਤਰ ਦਾ ਅਰਥ ਹੋਵੇਗਾ। ਆਪ ਨੇ ਲਿਖਿਆ ਹੈ ਕਿ ''ਬਾਬੇ ਦੇ ਕੁਲ ਪਤਰੇ ੯੭੪

ਹਨ ।''

ਕੀ ਆਪ ਜੀ ਨੇ ਸਾਰੇ ਪਤਰੇ ਗਿਣੇ ਸੀ ? ਕੋਈ ਵਾਧੂ ਜਾਂ ਖਾਲੀ ਪੱਤਰਾ ਤਾਂ ਵਿਚ ਨਹੀਂ ਸੀ ? ਜੇ ਵਾਧੂ ਜਾਂ ਖਾਲੀ ਪਤਰੇ ਸਨ ਤਾਂ ਇਹ ਪਤਰੇ ਖਾਲੀ ਕਿਉਂ ਰਹਿ (ਰਖੇ) ਗਏ ? ਕੀ ਸ਼ਬਦਾਂ ਦੀ ਤਰਤੀਬ ਠੀਕ ਸੀ ? ਜੇ ਨਹੀਂ ਤਾਂ ਇਸ ਦਾ ਜਾਇਜ਼ਾ ਕਿਉਂ ਨਹੀਂ ਲਿਆ ਸੀ ?

ਆਪ ਜੀ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦਾ ਨਿਰਣਯ ''ਗੁਰ ਗਿਰਾ ਕਸਉਟੀ'' ਵਿਚ ਵਿਸਥਾਰ ਨਾਲ ਕੀਤਾ ਸੀ । ਪਰ ਬੁਰਛਿਆਂ ਦੇ ਫਤੂਰ ਕਾਰਨ ਆਪ ਨੇ ਪ੍ਰਕਾਸ਼ਤ ਨਹੀਂ ਕੀਤੀ ਸੀ । ਆਪ ਕਿਉਂ ਸੱਚੀ ਬਾਤ ਪ੍ਰਕਾਸ਼ ਕਰਨ ਤੋਂ ਸੰਕੋਚ ਕਰ ਗਏ ? ਸੱਚ ਤਾਂ ਇਹ ਹੈ ਕਿ ਗੁਰਮਤਿ ਸਿਧਾਂਤ ਪ੍ਰਕਾਸ਼ ਕਰਨੋ ਆਪ ਡਰ ਗਏ । ਅਤੇ ਮਹਾਨ ਗਿਆਨੀ ਹੁੰਦੇ ਹੋਏ

''ਸੋ ਕਤ ਡਰੈ ਜਿ ਖਸਮੁ ਸਮਾਰੈ । ਡਰਿ ਡਰਿ ਪਚੇ ਮਨਮੁਖ ਵੇਚਾਰੇ ।''

(ਧਨਾਸਰੀ ਮ: ੫—੩—੨੪)

ਗੁਰਮਤਿ ਸਿਧਾਂਤ ਤੋਂ ਬੇਮੁਖ ਹੋ ਗਏ । ਇਸ ਪੁਸਤਕ ਨੂੰ ਇਸ ਲੇਖ ਵਿਚ ਲਿਆਵਨ ਦੀ ਕੀ ਲੋੜ ਸੀ ਜਦੋਂ ਇਹ ਛਾਪਣੀ ਹੀ ਨਹੀਂ ਸੀ ?

ਆਪ ਜੀ ਨੇ ਲਿਖਿਆ ਹੈ ਕਿ ਆਦਿ ਅੰਤ ਦੇ ਵਾਧੂ ਪਤ੍ਰਿਆਂ ਪਰ ਕਰਤਾਰ ਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਵਿਖੇ ਕੇਵਲ ਰਾਗ ਮਾਲਾ ਹੀ ਨਹੀਂ ਕਿੰਤੂ ਰਤਨ ਮਾਲਾ ਰਾਹ ਮੁਕਾਮ ਕੀ ਸਾਖੀ ਹੈ ਆਦਿ ।

ਜਦੋਂ ਇਹ ਪੋਥੀ ਸਾਹਿਬ ਅਧੂਰੀ ਹੈ ਇਸ ਵਿਚ ਛਾਪੇ ਦੀ ਮੌਜੂਦਾ ਬੀੜਾਂ ਨਾਲੋਂ ਇਹ ਵਡੇ ਵਡੇ ਫਰਕ ਹਨ :—

(ੳ) ਰਹਿਰਾਸ ਵਿਚ ਸੋ ਪੁਰਖ ਵਾਲੇ ਚਾਰ ਸ਼ਬਦ ਨਹੀਂ ਹਨ ।

(ਅ) ਰਾਗ ਅਜੇ ਮੁਕਿਆ ਨਹੀਂ ਤੇ ਕਈ ਖਾਲੀ ਪਤਰੇ ਛਡ ਕੇ ਫਿਰ ਉਹੀ ਰਾਗ ਸ਼ੁਰੂ ਹੋ ਗਿਆ ਹੈ ।

(ੲ) ਕਈ ਸ਼ਬਦ ਹੜਤਾਲ ਫੇਰ ਕੇ ਦੁਬਾਰਾ ਉਸ ਹੜਤਾਲੀ ਜਗਾ ਉਤੇ ਸ਼ਬਦ ਲਿਖੇ ਮਿਲਦੇ ਹਨ ।

(ਸ) ਵਾਰਾਂ ਦੇ ਮਹਲੇ ਲਿਖਣੇ ਭੁਲ ਗਏ ਜੋ ਫਿਰ ਕਿਸੀ ਨੇ ਉਸੀ ਪਾਲੀ ਉਪਰ ਲਿਖੇ ਹਨ ਜਾਂ ਹਾਸ਼ੀਏ ਪਰ ਲਿਖੇ ਮਿਲਦੇ ਹਨ ।

(ਹ) ਤਤਕਰੇ ਦੀਆਂ ਪ੍ਰਤੀਕਾਂ ਅੰਦਰ ਆਏ ਸ਼ਬਦਾਂ ਨਾਲ ਨਹੀਂ ਮਿਲਦੀਆਂ ।

(ਕ) ਕਈ ਸ਼ਬਦਾਂ ਉਤੇ ਦੁਰਾਗਤ ਲਿਖਕੇ ਕਟਿਆ ਹੋਇਆ ਹੈ।

ਕੀ ਆਪ ਜੀ ਨੇ ਜਗ੍ਹਾ ਜਗ੍ਹਾ ਹੜਤ ਲ ਫੇਰੀ ਹੋਈ ਅਤੇ ਉਪ੍ਰੋਕਤ ਊਣਤਾਈਆਂ ਵੱਲ ਗਹੁ ਹੀ ਨਹੀਂ ਸੀ ਕੀਤਾ ? ਅਸਚਰਜ ਹੈ ਜੋ ਐਡਾ ਮਹਾਨ ਵਿਦਵਾਨ ਅਜੇਹੀਆਂ ਗੱਲਾਂ ਵਲ ਧਿਆਨ ਹੀ ਨਹੀਂ ਦੇ ਸਕਿਆ ?

(ਖ) ਸਭ ਤੋਂ ਜ਼ਿਆਦਾ ਅਸਚਰਜ ਤੇ ਅਚੰਭੇ ਦੀ ਬਾਤ ਇਹ ਹੈ ਕਿ ਆਪ—

"ਗੁਰਬਾਣੀ ਗਾਵਹੁ ਭਾਈ। ਓਹ ਸਫਲ ਸਦਾ ਸੁਖਦਾਈ।"

(ਸੋਰਠਿ ਮ: ੫—੮੧)

ਅਤੇ—

"ਮੈਂ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ।
ਮੈਂ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ।"

(ਸੂਹੀ ਮ: ੪ ਅਸਟ ੨-੧੧)

ਉਪ੍ਰੋਕਤ ਗੁਰ ਸਿਧਾਂਤ ਦੇ ਧਾਰਨੀ ਹੁੰਦੇ ਹੋਏ ਕਿਵੇਂ ਭਗਤ ਰਚਨਾਵਾਂ ਦੇ ਸਿਧਾਂਤਾਂ ਨੂੰ ਆਪ ਨੇ ਗੁਰਬਾਣੀ ਤੁੱਲ ਸਮਝ ਲਿਆ ਸੀ। ਕੀ ਆਪ ਜੀ ਨੇ ਦੇਖਿਆ ਨਹੀਂ ਕਿ ਇਹ ਭਗਤ ਰਚਨਾ ਜਿਸ ਪੋਥੀ ਸਾਹਿਬ ਅੰਦਰ ਮਗਰੋਂ ਚੜ੍ਹਾਈ ਗਈ ਹੈ ਜੋ ਕੱਚੀ ਹੈ, ਫਿੱਕੀ, ਫੋਕੀ ਤੇ ਆਦਰਸ਼ ਹੀਣ ਹੈ ਕਿਉ ਕਿ ਕੱਚੀਆਂ ਰਚਨਾਵਾਂ ਵਾਰੇ ਸਤਿਗੁਰੂ ਜੀ ਦਾ ਹੁਕਮ ਹੈ ਕਿ

"ਸਤਿਗੁਰੂ ਕੀ ਬਾਣੀ ਸਤਿ ਸਰੂਪ ਹੈ ਗੁਰਬਾਣੀ ਬਣੀਐ।
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ।
ਓਨ੍ਹਾਂ ਅੰਦਰ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ।

(ਗਉੜੀ ਕੀ ਵਾਰ) ਪੰਨਾ ੩੦੪

ਅਤੇ :—

ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।

੨੪ (ਰਾਮ ਕਲੀ ਅਨੰਦ ਮ: ੩)

ਅਜੇਹੇ ਸਪਸ਼ਟ ਹੁਕਮਾਂ ਦੇ ਹੁੰਦੇ ਹੋਏ ਆਪ ਜੀ ਨੇ ਭਗਤ ਰਚਨਾ ਕਿਵੇਂ ਗੁਰਬਾਣੀ ਮੰਨ ਲਈ ?

(ਗ) ਭਟਾਂ ਦੇ ਸਵੈਯਾਂ ਵਿਚ ਵਰਤੇ ਭਟਾਂ ਦੇ ਸ਼ਬਦ ਵਾਹਗੁਰ (ਵਾਹਿਗੁਰੂ) ਦੇ ਅਰਥ ਮਨ ਬੁਧੀ ਤੋਂ ਪਰੇ ਸਭ ਤੋਂ ਵਡਾ ਪਾਰਬ੍ਰਹਮ, ਕਰਤਾਰ, ਪਹਿਲੀ ਐਡੀਸ਼ਨ ਸ਼ਬਦ ਕੋਸ਼ ਰਤਨਾਕਰ ਦੇ ਪੰਨਾ ੩੨੫੬ ਪਰ ਆਪ ਨੇ ਕੀਤੇ ਹਨ। ਅਤੇ ਇਸ ਨੂੰ ਸਿਖਾਂ ਦਾ ਮੂਲ ਮੰਤਰ ਭੀ ਦੱਸਿਆ ਹੈ। ਇਹ ਸ਼ਬਦ ਗੁਰਬਾਣੀ ਅੰਦਰ ਆਇਆ ਹੀ ਨਹੀਂ। ਭੱਟਾਂ ਨੇ ਭੀ ਇਹ ਸ਼ਬਦ ਕ੍ਰਿਸ਼ਨ ਜੀ ਪ੍ਰਥਾਇ ਵਰਤਿਆ ਹੈ ਕਿਉਂਕਿ ਉਹ ਕ੍ਰਿਸ਼ਨ ਜੀ ਨੂੰ ਹੀ ਪਾਰਬ੍ਰਹਮ ਮੰਨਦੇ ਸਨ। ਜਿਸ ਸਵੈਯੇ ਵਿਚ ਵਾਹਿਗੁਰੂ ਸ਼ਬਦ ਵਰਤਿਆ ਹੈ ਉਸ ਵਿਚ ਇਸ ਸ਼ਬਦ ਦੁਆਰਾ ਕ੍ਰਿਸ਼ਨ ਜੀ ਦੀ ਹੀ ਉਸਤਤਿ ਹੈ। ਅਤੇ ਸਤਿਗੁਰੂ ਜੀ ਨੂੰ ਕ੍ਰਿਸ਼ਨ ਜੀ ਦੱਸਣਾ ਉਸਤਤਿ ਵਿਆਜ ਨਿੰਦਾ ਹੈ। ਕ੍ਰਿਸ਼ਨ ਜੀ ਨੂੰ ਗੁਰਬਾਣੀ ਅੰਦਰ ਰੱਬ ਨਹੀਂ ਮੰਨਿਆ, ਜਿਵੇਂ—

"ਭਰਮਿ ਭੂਲੇ ਨਰ ਕਰਤ ਕਚਰਾਇਣ। ਜਨਮ ਮਰਣ ਤੇ ਰਹਤ ਨਾਰਾਇਣ"।

(ਭੈਰਉ ਮ: ੫-੧)

ਅਤੇ—

ਕਿਤੇ ਕ੍ਰਿਸ਼ਨ ਸੇ ਕੀਟ ਕੋਟੈ ਉਪਾਏ। ਉਸਾਰੇ ਗੜ੍ਹੇ ਫੇਰ ਮੇਟੇ ਬਨਾਏ। ੯੬

(ਅਕਾਲ ਉਸਤਤਿ)

ਇਸੀ ਤਰ੍ਹਾਂ ਮਹਾਕਾਲ ਦਾ ਅਰਥ ਭੀ ਆਪ ਜੀ ਨੇ ਕਾਲ ਦਾ ਕਾਲ ਕਰਨ ਵਾਲਾ ਯਮ ਸ਼ਿਵ ਆਦਿ ਜਗਤ ਦਾ ਅੰਤ ਕਰਨ ਵਾਲੇ ਭੀ ਜਿਸ ਵਿਚ ਲੈ ਹੋ ਜਾਂਦੇ ਹਨ ਭਾਵ ਪਾਰ ਬ੍ਰਹਮ ਹੀ ਕੀਤਾ ਹੈ ਪ੍ਰੰਤੂ ਦਸਮੇਸ਼ ਜੀ ਨੇ ਅਕਾਲ ਉਸਤਤਿ ਵਿਚ ਉਚਾਰਨ ਕੀਤਾ ਹੈ ਕਿ—

ਗਜਾਨ ਹੂੰ ਕੇ ਗਜਾਤਾ ਮਹਾਂ ਬੁਧਿਤਾ ਕੇ ਦਾਤਾ ਦੇਵ ਕਾਲ ਹੂੰ ਕੇ ਕਾਲ ਮਹਾਂ ਕਾਲ ਹੂੰ ਕੇ ਕਾਲ ਹੈਂ। ੨੨੩। ਅਕਾਲ ਉਸਤਤਿ। ਭਾਵ ਵਾਹੁਗੁਰ ਮਹਾਂ ਕਾਲ ਦਾ ਭੀ ਨਾਸ ਕਰਨ ਵਾਲਾ ਹੈ। ਇਸ ਲਈ ਗੁਰਬਾਣੀ ਨੂੰ ਬਿਚਾਰੇ ਬਿਨਾ ਵਾਹਿਗੁਰੂ (ਵਾਹਗੁਰੂ) ਨੂੰ ਸਿਖਾਂ ਦਾ ਮੂਲ ਮੰਤਰ ਲਿਖਣਾ ਆਪ ਜੀ ਦੀ ਮਹਾਂ ਭੁਲ ਸੀ। ਆਪ ਜੀ ਨੇ ਸਿਖਾਂ ਨੂੰ ਸਗਵਾਂ ਭਰਮਾਂ ਵਿਚ ਵਜਾਇਆ ਹੈ।

ਕੀ ਹੜਤਾਲ ਫੇਰਕੇ ਮਿਟਾਏ ਹੋਏ, ਜਾਂ ਕਟੇ ਹੋਏ ਸ਼ਬਦਾਂ ਵਾਲਾ ਪਤਰਾ ਕੱਢ ਕੇ ਨਵਾਂ ਲਿਖਾਕੇ ਨਹੀਂ ਪਾਇਆ ਜਾ ਸਕਦਾ ਸੀ? ਹੜਤਾਲ ਫੇਰਕੇ ਤਾਂ ਕੋਈ ਵੀ ਹੋਰ ਸ਼ਬਦ ਤਬਦੀਲ ਕਰ ਦਿੱਤਾ ਜਾ ਸਕਦਾ ਸੀ ਅਤੇ ਕੋਈ ਅਲਬੇਲਾ

ਹੁਣ ਭੀ ਜਿਵੇਂ ਚਾਹੇ ਐਸੀਆਂ ਤਬਦੀਲੀਆਂ ਕਰ ਸਕਦਾ ਹੈ। ਬੀੜ ਤਾਂ ਹਰ ਤਰ੍ਹਾਂ ਦੀ ਗਲਤੀ ਤੋਂ ਮੁਬਰਾ ਹੋਣੀ ਚਾਹੀਦੀ ਸੀ। ਸਤਿਗੁਰੂ ਜੀ ਨੇ ਇਸ ਤਰ੍ਹਾਂ ਦੀ ਜਗ੍ਹਾ ਜਗ੍ਹਾ ਹੜਤਾਲੀ ਹੋਈ ਬੀੜ ਅਤੇ ਕਟੇ ਹੋਏ ਸ਼ਬਦਾਂ ਵਾਲੀ ਅਤੇ ਜੋ ਅਪਣੀ ਗੋਦ ਵਿਚ ਕਈ ਕੱਚੀਆਂ ਬਾਣੀਆਂ ਲਈ ਬੈਠੀ ਹੈ ਕਿਵੇਂ ਸਿਖਾਂ ਦੀ ਅਗਵਾਈ ਲਈ ਤਿਆਰ ਕਰਵਾਈ ਸੀ। ਜਦੋਂ ਕੋਈ ਲਗ ਮਾਤਰ ਭੀ ਨਹੀਂ ਬਦਲੀ ਜਾ ਸਕਦੀ ਸੀ ਤਾਂ ਹੜਤਾਲ ਫੇਰ ਕੇ ਕਿਉਂ ਹੋਰ ਸ਼ਬਦ ਲਿਖਵਾਏ ਹੋਏ ਹਨ ? ਇਨ੍ਹਾਂ ਵੱਲ ਆਪ ਜੀ ਦਾ ਧਿਆਨ ਕਿਉਂ ਨਹੀਂ ਗਿਆ ? ਕੇਵਲ ਰਾਗ ਮਾਲਾ ਹੀ ਤਾਂ ਕਚੀ ਰਚਨਾ ਨਹੀਂ ਸੀ ? ਜਿਸ ਵਾਸਤੇ ਅੱਡੀ ਚੋਟੀ ਦਾ ਜ਼ੋਰ ਲਗਾ ਕੇ ਕਚੀ ਰਚਨਾ ਦਸਿਆ ਗਿਆ ਹੈ। ਭਗਤ ਭਟ ਰਚਨਾਵਾਂ ਕਿਉਂ ਨਜ਼ਰ ਅੰਦਾਜ਼ ਕਰ ਦਿਤੀਆਂ। ਇਸ ਤੋਂ ਸਾਫ ਸਿੱਧ ਹੈ ਜੋ ਆਪ ਜੀ ਦੀ ਖੋਜ ਇਸ ਕਰਤਾਰਪੁਰੀ ਬੀੜ ਵਾਰੇ ਅਧੂਰੀ (ਨਾਮੁਕੰਮਲ) ਹੈ। ਅਤੇ ਇਸ ਨੂੰ ਗੁਰੂ ਗ੍ਰੰਥ ਸਾਹਿਬ ਜਾਂ ਆਦਿ ਗ੍ਰੰਥ ਕਹਿਣਾ ਬਣਦਾ ਹੀ ਨਹੀਂ ਕਿਉਂਕਿ ਇਸ ਵਿਚ ਨੌਵੇਂ ਅਤੇ ਦਸਵੇਂ ਗੁਰੂ ਸਾਹਿਬਾਨ ਦੀ ਬਾਣੀ ਹੈ ਹੀ ਨਹੀਂ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਦਸਾਂ ਹੀ ਗੁਰੂ ਸਾਹਿਬਾਨ ਦੇ ਸਰੂਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਦਵੀ (ਗੁਰ-ਗੱਦੀ) ਬਖਸ਼ੀ ਸੀ। ਜੋ ਗੁਰ ਸਿਖਾਂ ਦਾ ਜੁਗੋ ਜੁਗ ਅਟਲ ਗੁਰੂ ਹੈ ਨਾਕਿ ਕਰਤਾਰ ਪੁਰੀ ਬੀੜ ਨੂੰ ਜੋ ਕਿਸੀ ਖਾਰੀ ਬੀੜ ਦੀ ਨਕਲ ਦਰ ਨਕਲ ਹੈ ਅਤੇ ਜੋ ਅਧੂਰੀ ਅਤੇ ਅਨੇਕਾਂ ਗਲਤੀਆਂ ਨਾਲ ਭਰੀ ਹੋਈ ਹੈ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਦਸਾਂ ਹੀ ਪਾਤਸ਼ਾਹੀਆਂ ਦੀ ਗੁਰੂ ਬਾਣੀ ਦੇ ਸੰਗ੍ਰਹ ਨੂੰ ਹੀ ਸਿਖਾਂ ਦਾ ਗੁਰੂ ਸਥਾਪਣ ਕੀਤਾ ਸੀ ਕਰਤਾਰ ਪੁਰੀ ਬੀੜ ਕਈ ਅਣਜਾਣ ਲਿਖਾਰੀਆਂ ਦੀ ਲਿਖੀ ਹੋਈ ਜਗ੍ਹਾ ਜਗ੍ਹਾ ਲਿਖਤ ਕੱਟੀ ਹੋਈ ਹੜਤਾਲ ਫੇਰੀ ਹੋਈ ਜਿਸ ਵਿਚ ਨੌਵੇਂ ਤੇ ਦਸਵੇਂ ਗੁਰੂ ਜੀ ਦੀ ਬਾਣੀ ਹੈ ਹੀ ਨਹੀਂ ਇਸਨੂੰ ਆਪ ਜੀ ਨੇ ਕੇਹੜੇ ਹਿਸਾਬ ਨਾਲ ਗੁਰੂ ਗ੍ਰੰਥ ਸਾਹਿਬ ਲਿਖਿਆ ਸੀ ? ਆਪ ਜੀ ਨੇ ਸਿਖਾਂ ਨੂੰ ਭੁਲੇਖੇ ਵਿਚ ਹੀ ਰਖਿਆ। ਕਿਉਂ ?

## ੨. ਪੰਡਿਤ ਤਾਰਾ ਸਿੰਘ ਨਰੋਤਮ ਅਤੇ ਉਨ੍ਹਾਂ ਦੇ ਹਮਖਿਆਲ

ਜੇ ਘਰਿ ਹੋਦੈ ਮੰਗਣਿ ਜਾਈਐ, ਫਿਰਿ ਓਲਾਮਾ ਮਿਲੈ ਤਹੀਂ।

(ਰਾਮਕਲੀ ਮ: ੧ ਅਸ਼ਟ ੧)

ਆਪ ਜੀ ਨੇ ਪ੍ਰਚਾਰਿਆ ਹੈ ਕਿ ਰਾਗ ਮਾਲਾ ਕਰਤਾਰਪੁਰੀ ਬੀੜ ਵਿਚ ਕਿਸੇ ਨੇ ਮਾਧਵਨਲ ਕਾਮਕੰਦਲਾ ਦੇ ਕਿੱਸੇ ਵਿਚੋਂ ਲਿਖ ਮਾਰੀ ਹੈ। ਸਤਿਗੁਰੂ ਜੀ ਨੇ ਨਹੀਂ ਲਿਖਵਾਈ ਸੀ। ਆਪ ਇਹ ਭੀ ਲਿਖਦੇ ਹਨ ਕਿ ਭਗਤ ਰਚਨਾ ਸਤਿਗੁਰੂ ਅਰਜਨ ਦੇਵ ਜੀ ਨੇ ਆਪ ਹੀ ਉਚਾਰ ਕੇ ਚਾੜ੍ਹੀ ਹੈ। ਕੀ ਨਰੋਤਮ ਜੀ ਨੂੰ ਇਹ ਭੀ ਪਤਾ ਨਹੀਂ ਸੀ ਕਿ ਭਗਤ ਰਚਨਾਵਾਂ ਪੰਜਾਬ, ਯੂ. ਪੀ., ਬੰਗਾਲ, ਮਹਾਰਾਸ਼ਟਰ ਵਿਚ ਆਮ ਮਿਲਦੀਆਂ ਹਨ। ਜੈਦੇਵ ਜੀ ਦਾ ਗੀਤ ਗੋਬਿੰਦ, ਨਾਮਦੇਵ ਜੀ ਦੇ ਅਭੰਗ, ਕਬੀਰ ਦਾ ਬੀਜਕ, ਸੂਰਦਾਸ ਦਾ ਸੂਰ ਸਾਗਰ, ਸਾਹਿਤ ਲਹਰੀ ਆਦਿ ਅਜੇਹਾ ਬਹੁਤ ਕੁਝ ਮਿਲਦਾ ਹੈ। ਫਿਰ ਸਤਿਗੁਰੂ ਜੀ ਨੂੰ ਇਨ੍ਹਾਂ ਭਗਤਾਂ ਦੀ ਰਚਨਾ ਚੁਰਾਕੇ ਸੋਧ ਕੇ ਲਿਖਨ ਦੀ ਕੀ ਲੋੜ ਪੈ ਗਈ ਸੀ? ਕੀ ਇਨ੍ਹਾਂ ਭਗਤਾਂ ਦੀ ਰਚਨਾ ਗੁਰਬਾਣੀ ਨਾਲੋਂ ਵਧੀਆ ਸੀ? ਜਿਸ ਨੂੰ ਅਕਾਲ ਪੁਰਖ ਸਤਿਗੁਰੂ ਜੀ ਨੂੰ ਦੱਸਣਾ ਭੁਲ ਗਏ ਸਨ? ਕੀ ਇਨ੍ਹਾਂ ਰਚਨਾਵਾਂ ਵਿਚ ਦਰਸਾਏ ਸਿਧਾਂਤਾਂ ਵਲੋਂ (ਜੋ ਨਿਰੋਲ ਮਨਮਤਿ ਨਾਲ ਭਰੇ ਹੋਏ ਹਨ, ਜਾਂ ਵੈਸ਼ਨੋਂ ਮਹਿਮਾ ਦੇ ਹਨ) ਗੁਰਮਤਿ ਦੇ ਸਿਧਾਤ ਊਰੇ ਸਨ? ਗੁਰੂ ਜੀ ਤਾਂ ਕਹਿੰਦੇ ਹਨ ਕਿ ਦੂਜਿਆਂ ਤੋਂ ਮੰਗਣਾ ਉਲਾਂਭਾ ਖਟਣਾ ਹੈ ਅਤੇ ਗੁਰਮਤਿ ਸਿਧਾਂਤ ਪੂਰਨ ਮੁਕੰਮਲ ਹਨ ਜਿਵੇਂ

"ਪਾਰਬ੍ਰਹਮ ਨਿਬਾਹੀ ਪੂਰੀ। ਕਾਈ ਬਾਤ ਨ ਰਹੀਆ ਊਰੀ"।

(ਸੋਰਠਿ ਮ: ੫-੫੮)

ਸਤਿਗੁਰੂ ਜੀ ਤਾਂ ਬੇਮੁਹਤਾਜ ਹਨ :—

'ਸਤਿਗੁਰੂ ਮੇਰਾ ਬੇ ਮੁਹਤਾਜੁ"। (ਭੈਰਉ ਮ: ੫—੨੪)

ਅਕਾਲ ਪੁਰਖ ਜੀ ਦੇ ਹੁਕਮ ਨਾਲ ਜਿੰਨੀ ਗੁਰਬਾਣੀ ਦੀ ਜ਼ਰੂਰਤ ਸੀ, ਵਾਹੁਗੁਰ ਜੀ ਨੇ ਓਨੀ ਗੁਰਬਾਣੀ ਸਤਿਗੁਰੂ ਸਾਹਿਬਾਨ ਦੇ ਮੁਖਾਰਬਿੰਦ ਤੋਂ ਉਚਰਵਾ ਦਿਤੀ। ਜੇ ਹੋਰ ਲੋੜ ਹੁੰਦੀ ਤਾਂ ਹੋਰ ਉਚਾਰ ਸਕਦੇ ਸਨ ਕਿਉਂਕਿ ਉਹ ਗੁਰਬਾਣੀ ਦੇ ਅਥਾਹ ਅਮੁਕ ਖਜ਼ਾਨੇ ਦੇ ਮਾਲਿਕ ਸਨ। ਭਗਤਾਂ ਦੀ ਰਚਨਾ ਕਿਉਂ ਚੋਰੀ ਕਰਨੀ ਸੀ। ਪੰਡਿਤ ਜੀ ਦਾ ਇਹ ਦੂਸ਼ਨ ਸਤਿਗੁਰੂ ਸਾਹਿਬਾਨ ਉਪਰ ਥਪਣਾ ਉਚਿਤ ਨਹੀਂ ਆਖਿਆ ਜਾ ਸਕਦਾ। ਇਹ ਹੈ

"ਝੂਠੀ ਜਗ ਹਿਤ ਕੀ ਚਤੁਰਾਈ। ਬਿਲਮ ਨ ਲਾਗੈ ਆਵੈ ਜਾਈ"।

(ਮਾਰੂ ਮਹਲਾ ੧ ਸੋਲ੍ਹੇ-੨੦)

## ੩. ਭਾਈ ਸਾਹਿਬ ਰਣਧੀਰ ਸਿੰਘ ਜੀ ਤੇ ਉਨ੍ਹਾਂ ਦੇ ਸਾਥੀ ਸੰਗੀ

ਡੀਗਨ ਡੋਲਾ ਤਉ ਲਉ ਜਉ ਮਨ ਕੇ ਭਰਮਾ ।
ਭ੍ਰਮ ਕਾਟੇ ਗੁਰਿ ਆਪਣੈ ਪਾਇ ਬਿਸਰਾਮਾ ।

(ਆਸਾ ਮ: ੫—੧੧੯)

ਆਪ ਜੀ ਰਾਗ ਮਾਲਾ ਨੂੰ ਗੁਰੂ ਕ੍ਰਿਤ (ਗੁਰਬਾਣੀ) ਨਹੀਂ ਮੰਨਦੇ ਪ੍ਰੰਤੂ ਭਗਤ ਰਚਨਾ ਦਾ ਹੱਜ ਬਹੁਤ ਕੀਤਾ ਹੈ ਅਤੇ ਭਰਮਾਂ ਵਿਚ ਪੈ ਕੇ ਡੀਗਨ ਡੋਲੇ ਖਾ ਗਏ ਹਨ । ਅਤੇ ਆਪਣੀ ਪੁਸਤਕ "ਗੁਰਮਤਿ ਲੇਖ" (ਦੂਜੀ ਐਡੀਸ਼ਨ) ਵਿਚ ਲਿਖਦੇ ਹਨ ਕਿ ਸਤਿਗੁਰੂ ਜੀ ਨੇ ਭਗਤਾ ਦੀ ਉਹ ਬਾਣੀ ਚਾੜ੍ਹੀ ਹੈ ਜੋ ਭਗਤਾਂ ਦੀਆਂ ਰੂਹਾਂ ਨੂੰ ਕਰਮ ਖੰਡ ਤੋਂ ਉਤਰਵਾ ਕੇ ਗੁਰਸੱਤਾ ਦੇ ਕੇ ਸਚਖੰਡ ਵਾਸੀ ਬਣਾ ਦਿੱਬ੍ਯ ਦ੍ਰਿਸ਼ਟੀ ਨਾਲ ਭਗਤਾਂ ਤੋਂ ਉਚਰਵਾਈ ਸੀ ।

ਦਿਬਦ੍ਰਿਸ਼ਟੀ ਤਾਂ ਗਿਆਨ ਦ੍ਰਿਸਟੀ ਹੁੰਦੀ ਹੈ ਜਦੋਂ ਕਿਸੀ ਵਾਰੇ ਗਿਆਨ ਹੋ ਜਾਂਦਾ ਹੈ ਤਾਂ ਉਸ ਵਾਰੇ ਸਾਰੇ ਭਰਮ ਦੂਰ ਹੋ ਜਾਂਦੇ ਹਨ । ਗੁਰੂ ਜੀ ਨੇ ਫੁਰਮਾਇਆ ਹੈ ।

"ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ" । (ਮਾਰੂ ਅਸ਼ਟ ਮ: ੩—੧)

ਪਰ ਭਾਈ ਸਾਹਿਬ ਦਾ ਮੰਤਵ ਅਜੀਬ ਹੈ । ਇਸ ਆਪ ਦੀ ਦੱਸੀ ਦਿੱਬ ਦ੍ਰਿਸ਼ਟੀ ਨੂੰ ਜ਼ਰਾ ਠੰਡੇ ਦਿਮਾਗ ਨਾਲ ਸੋਚੋ ਜੋ ਮੁਸਲਮਾਨੀ ਸ਼ਰਾ ਦਾ ਪਾਬੰਦ ਸ਼ੇਖ ਫਰੀਦ ਜੀ, ਕੇਹੜੇ ਕਰਮਖੰਡੋਂ ਆ ਕੇ ਅਪਣੀ ਰਚਨਾ ਲਿਖਵਾ ਗਿਆ ਅਤੇ ਕਿਆਮਤ ਤਕ ਕਬਰ ਵਿਚ ਪਏ ਰਹਿਣ ਦੀ ਅਪਣੇ ਰਸੂਲ ਦੀ ਹੁਕਮ ਅਦੂਲੀ ਕਰ ਗਿਆ ? ਕੀ ਇਸ ਸ਼ੇਖ ਦੀ ਇਹ ਓਹੀ ਰਚਨਾ ਨਹੀਂ ਜੋ ਉਹਦੇ ਜਾਨਸ਼ੀਨਾਂ ਪਾਸ ਸੁਰੱਖਿਅਤ ਪਈ ਹੈ ?

(ਅ) ਕਬੀਰ ਵਿਸ਼ਨੂੰ ਧਾਮ ਵਿਚ ਪੁਜਿਆ ਕਹਿੰਦਾ ਹੈ ਕਿ

"ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ ।

ਰਾਮ ਕਬੀਰਾ ਏਕ ਭਏ ਹੈ ਕੋਇ ਨਾ ਸਕੈ ਪਛਾਨੀ । ੬-੩ (ਰਾਮਕਲੀ)

ਰਾਮ (ਵਿਸ਼ਨੂੰ) ਤੇ ਕਬੀਰ ਨੂੰ ਸਿੰਘਾਸਨ ਤੇ ਇਕ ਰੂਪ ਹੋਏ ਬੈਠਿਆਂ ਨੂੰ ਗੁਰੂ ਜੀ ਨੇ ਕਿਵੇਂ ਪਛਾਣਿਆ ਕਿ ਇਹ ਕਬੀਰ ਹੈ ? ਇਹ ਸਿੰਘਾਸਨ ਕਰਮ ਖੰਡ ਦੇ ਕੇਹੜੇ ਖੂੰਜੇ ਵਿਚ ਸੀ ?

(ਣ) ਜੇ ਭਾਈ ਸਾਹਿਬ ਦੀ ਮੰਨਤਕ ਠੀਕ ਮੰਨ ਲਈਏ, ਤਾਂ ਹਜ਼ਰਤ ਮੂਸਾ, ਹਜ਼ਰਤ ਈਸਾ, ਹਜ਼ਰਤ ਮੁਹੰਮਦ, ਸ਼ੇਖ ਸਾਦੀ, ਮੌਲਾਨਾ ਰੂਮ, ਹਾਫ਼ਿਜ਼, ਰਿਸ਼ੀ ਮੁਨੀ, ਅਤੇ ਹੋਰ ਅਨੇਕ ਸੰਤਾਂ ਮਹੰਤਾਂ ਮਹਾਤਮਾਂ ਦੀਆਂ ਰੂਹਾਂ ਨੂੰ ਕਰਮਖੰਡੋਂ ਬੁਲਾ ਕੇ ਦਿੱਬ ਦ੍ਰਿਸ਼ਟਿ ਦੇ ਕੇ ਕਿਉਂ ਨਾ ਬਾਣੀ ਉਚਰਵਾ ਲਈ ? ਜਦੋਂ ਕਿ ਇਨ੍ਹਾਂ ਦੀਆਂ ਰਚਨਾਵਾਂ ਬਹੁਤ ਪ੍ਰਸਿੱਧ ਹਨ। ਸਿੱਧਾਂ ਨਾਲ ਗੁਰੂ ਜੀ ਦੀ ਗੋਸ਼ਟਿ ਹੋਈ। ਸਿੱਧਾਂ ਜੋਗੀਆਂ ਨਾਥਾਂ ਦੀ ਰਚਨਾ ਭਾਰਤ ਅੰਦਰ ਬਹੁਤ ਮਿਲਦੀ ਹੈ। ਸਤਿਗੁਰੂ ਜੀ ਨੇ ਇਨ੍ਹਾਂ ਨੂੰ ਕਿਉਂ ਭੁਲਾ ਦਿੱਤਾ ?

(ਤ) ਕਰਤਾਰ ਪੁਰੀ ਬੀੜ ਦਾ ਦੂਜਾ ਨਾਉਂ ਆਦਿ ਗੁਰੂ ਗ੍ਰੰਥ ਸਾਹਿਬ ਕਿਉਂ ਰਖਿਆਂ ਗਿਆ ਹੈ ਜਦੋਂ ਇਸ ਵਿਚ ਦਸੋਂ ਹੀ ਗੁਰੂ ਸਾਹਿਬਾਨ ਦੀ ਬਾਣੀ ਨਹੀਂ ਹੈ। ਹੜਤਾਲ ਫੇਰ ਕੇ ਕਟੇ ਗਏ ਅਤੇ ਕਈ ਹੜਤਾਲ ਫੇਰ ਕੇ ਦੁਬਾਰਾ ਲਿਖੇ ਗਏ। ਹੜਤਾਲੇ ਤੇ ਕੱਟ ਵੱਢ ਕੀਤੇ ਸ਼ਬਦਾਂ ਬਾਰੇ ਆਪ ਨੇ ਕਿਉਂ ਕੁਝ ਭੀ ਨਹੀਂ ਲਿਖਿਆ ? ਇਸ ਵਾਸਤੇ ਆਪ ਜੀ ਦੀ ਖੋਜ ਭੀ ਨਾ ਮੁਕੰਮਲ ਹੀ ਹੈ।

## ੪. ਪੰਡਿਤ ਕਰਤਾਰ ਸਿੰਘ ਦਾਖਾ ਦੇ ਤਾਸਰਾਤ

"ਸਚੇ ਉਪਰਿ ਅਵਰ ਨ ਦੀਸੈ ਸਚੇ ਕੀ ਮਤਿ ਪਾਈ ਹੈ।

(ਮਾਰੂ ਸੋਲਹੇ ਮ: ੧-੩)

ਰਾਗ ਮਾਲਾ ਸੰਬੰਧੀ ਸੂਚਨਾ ਨੰ: ੨ ਦਾ ਲੇਖਕ ਪੰਡਿਤ ਕਰਤਾਰ ਸਿੰਘ ਲਿਖਦਾ ਹੈ ਕਿ ਧਾਰਮਕ ਸਲਾਕਾਰ ਕਮੇਟੀ ਦੀ ਰਿਪੋਰਟ ਤੋਂ ਇਹ ਆਦਿ ਬੀੜ ਹੀ ਸਿੱਧ ਨਹੀਂ ਹੁੰਦੀ। ਕਿੰਤੂ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇਂ ਤੋਂ ਪਿਛੋਂ ਦੀ ਲਿਖੀ ਹੋਈ ਸਾਬਤ ਹੋ ਰਹੀ ਹੈ। ਕਿਉਂਕਿ ਜਿਥੇ ਉਨ੍ਹਾਂ ਨੇ ਉਪ੍ਰੋਕਤ ਲਿਖਤਾਂ (ਰਾਗ ਮਾਲਾ ਆਦਿ) ਮਿਲਦੀਆਂ ਦਸੀਆਂ ਹਨ ਉਥੇ ਪੰਜਵੇਂ ਪਾਤਸ਼ਾਹ ਤਕ ਦੇ ਜੰਤੀ ਜੋਤ ਸਮਾਉਣ ਦੇ ਸੰਮਤ ਭੀ ਰਾਗ ਮਾਲਾ ਅਤੇ ਮੁੰਦਾਵਣੀ ਦੀ ਲਿਖਤ ਨਾਲ ਇੰਨ ਬਿੰਨ ਮਿਲਦੇ ਅਤੇ ਉਸੇ ਲਿਖਾਰੀ ਦੇ ਲਿਖੇ ਦੱਸੇ ਹਨ। ਇਸ ਤੋਂ ਇਲਾਵਾ "ਰਾਮ ਮੇਰਾ ਸੋਹਰਾ, ਸਾਲਾ" ਆਦਿ ਵਾਲਾ ਸ਼ਬਦ ਆਸਾ ਕਬੀਰ ਵਿਚ ੩੭੫ ਪੰਨੇ ਤੇ ਲਿਖਿਆ ਹੈ। ਮਾਰੂ ਰਾਗ ਵਿਚ ਸ਼ਬਦ ਮੀਰਾਂ ਬਾਈ ਦਾ ਸ਼ਬਦ ਲਿਖ ਕੇ ਕਟਿਆ ਹੈ ਅਤੇ ੩੭੪ ਪਤਰੇ ਤੇ "ਦੇਖੌ ਲੋਗਾ ਹਰਿ ਕੀ ਸਗਾਈ" ਵਾਲਾ ਸ਼ਬਦ ਭੀ ਲਿਖ ਕੇ

ਕਟਿਆ ਹੈ । ਵਾਰ ਗਉੜੀ ਕਬੀਰ ਕੇ ਪਤਰਾ ੨੭੫ ੧ ਓ ਸਤਿਗੁਰ ਪ੍ਰਸਾਦਿ ਲਿਖਕੇ "ਧਰ ਅੰਬਰ ਵਿਚ ਬੇਲੜੀ ਲਾਲ ਸੁਗੰਧਾ ਫੂਲ । ਅਖਰ ਉਹ ਲਖਿਓ ਨਹੀਂ ਜੋ ਦਰ ਪਵੈ ਕਬੂਲ" ਲਿਖਿਆ ਹੈ । (ਇਹ ਲਿਖਤ ਪਤਲੀ ਜੇਹੀ ਹੜਤਾਲੀ ਹੋਈ ਪੜ੍ਹੀ ਜਾਂਦੀ ਹੈ) । ਹੁਣ ਦਸੋ । ਜੇ ਇਹ ਬੀੜ ਗੁਰੂ ਅਰਜਨ ਦੇਵ ਜੀ ਦੀ ਲਿਖਾਈ ਹੁੰਦੀ ਤਾਂ ਇਸ ਪਰ ਹੜਤਾਲ ਫੇਰਨ ਦਾ ਅਧਿਕਾਰ ਕਿਸੇ ਨੂੰ ਹੋ ਸਕਦਾ ਸੀ ? ਜਾਂ ਗੁਰੂ ਜੀ ਨੇ ਪਹਿਲਾ ਭੁਲ ਕੇ ਲਿਖਾ ਦਿਤੇ ਅਤੇ ਫੇਰ ਉਨ੍ਹਾਂ ਪਰ ਹੜਤਾਲ ਫੇਰੀ ਆਖੋਗੇ ? ਕੀ ਇਓਂ ਮੰਨਣ ਨਾਲ ਬੀੜ ਅਜੇ ਅਖੰਡਤ ਰਹਿ ਜਾਵੇਗੀ ? ਹੋਰ ਦੇਖੋ ਇਸ ਬੀੜ ਦੇ ਪੰਨੇ ੯੬੩ ਪਰ ਉਰਦੂ ਅਖਰਾਂ ਵਿਚ "ਪ੍ਰਾਣ ਸੰਗਲੀ ਮ: ੧" ਅਤੇ ਰਾਜਾ ਸਿਵਨਾਭ ਕੀ ਵਿਧਿ ਆਦਿ ਅਨੇਕ ਪ੍ਰਤੀਕਾਂ ਤਤਕਰੇ ਵਿਚ ਦੇ ਕੇ ਉਨ੍ਹਾਂ ਨੂੰ ਬੀੜ ਵਿਚ ਲਿਖਣੋਂ ਸੰਕੋਚ ਕੀਤਾ ਗਿਆ ਜਾਂ ਰਿਪੋਰਟ ਦੇ ਕਥਨ ਅਨੁਸਾਰ ਕਢੇ ਗਏ ੧੦ ਪਤ੍ਰਿਆਂ ਉਪਰੋਂ ਅਨੇਕ ਬਾਣੀਆਂ ਬਾਇ ਆਤਸ, ਰਤਨ ਮਾਲਾ ਆਦਿ ਨੂੰ ਗੁੰਮ ਕਰਕੇ ਅੱਧੀ ਸਦੀ ਪਿਛੋਂ (ਪੁਰਾਤਨ) ਖੋਜੀਆਂ ਉਪਰ ਝੂਠ ਬੋਲਣ (ਲਿਖਣ) ਦੀ ਊਜ ਲਾ ਕੇ ਹੀ ਆਪ ਸਚੇ ਬਣੇ ਰਹੇ ਹੋ । ਸਚ ਪੁਛੋ ਇਹ ਕਲਪਿਤ "ਆਦਿ ਬੀੜ" ਇਸ ਕਿਸਮ ਦੀਆਂ ਮਨਮਤ ਭਰੀਆਂ ਬੀੜਾਂ ਵਿਚੋਂ ਸਭ ਤੋਂ ਅਸ਼ੁਧ, ਅਪ੍ਰਮਾਣਿਕ ਅਤੇ ਟੇਢੀ ਖੀਰ ਹੈ ਜੋ ਧਾਰਮਿਕ ਸਲਾਹਕਾਰ ਕਮੇਟੀ ਭੀ ਹਜ਼ਮ ਨਹੀਂ ਕਰ ਸਕੀ ? ਇਸ ਵਿਚਲੀਆਂ ਅਨੇਕਾਂ ਲਿਖਤਾਂ ਨੂੰ ਅਣਮੇਲ ਅਤੇ ਸਮਝ ਵਿਚ ਨਾ ਆਉਣ ਵਾਲੀਆਂ ਲਿਖ ਚੁਕੀ ਹੈ । ਸਭ ਤੋਂ ਵਧਕੇ ੧੮੮ ਪੰਨੇ ਪਰ ਲਿਖੀ ਹੋਈ ਸੋਢੀ ਨਿਰੰਜਨ ਰਾਇ ਦੀ ਵਡਿਆਈ ਦੀ ਸਨਦ ਹੈ ਜੋ ਧੀਰਮਲ ਦਾ ਪੋਤਾ ਸੀ । ਇਨ੍ਹਾਂ ਤੋਂ ਬਿਨਾਂ ਕਈ ਧੁਨਾਂ, ਮਹਲੇ ਉਨ੍ਹਾਂ ਦੇ ਅੰਗਾਂ ਦੀਆਂ ਸੂਚਨਾਵਾਂ ਬਾਰ ਬਾਰ ਅਸ਼ੁਧ ਅਤੇ ਦੂਹਰੀ ਵਾਰ ਆਉਣ ਵਾਲੇ ਸੈਂਕੜੇ ਹੀ ਸ਼ਬਦ ਲਿਖਾਰੀਆਂ ਨੇ ਆਪ ਹੀ "ਦਰਖਾਸਤ" ਕਰਕੇ ਲਿਖੇ ਅਤੇ ਸੈਂਕੜੇ ਲਿਖਤਾਂ ਸੋਧਕਾਂ ਦੀਆਂ ਸੋਧੀਆਂ ਹੋਈਆਂ ਇਹ ਗਲ ਦਸ ਰਹੀਆਂ ਹਨ ਕਿ ਇਸਦੇ ਲਿਖਾਰੀ ਬੇਅੰਤ ਹਨ ਅਤੇ ਮੁਢਲੇ ਲਿਖਾਰੀ ਲਿਖਾਈ ਦੇ ਇਤਨੇ ਕਚੇ ਹਨ ਕਿ ਤ੍ਰੈਨ੍ਹਾ ਨੇ ਇਸ ਬੀੜ ਦੇ ਲਿਖਣ ਤੋਂ ਪਹਿਲਾ ਕਦੇ ਭੀ ਗੁਰਬਾਣੀ ਲਿਖਣ ਲਈ ਕਲਮ ਨਹੀਂ ਚੁਕੀ । ਇਹ ਸਭ ਗੱਲਾਂ ਪੂਰੀ ਪੂਰੀ ਰਿਪੋਰਟ ਛਪਣ ਤੋਂ ਪ੍ਰਗਟ ਹੋ ਜਾਣ ਗੀਆਂ ।

ਇਹ ਹਨ ਪੰਡਿਤ ਕਰਤਾਰ ਸਿੰਘ ਜੀ ਦੇ ਤ੍ਰਾਸਰਾਤ (ਨਤੀਜੇ) ਜੋ ਉਨ੍ਹਾਂ

ਧਾਰਮਿਕ ਸਲਾਹਕਾਰ ਕਮੇਟੀ ਦੀ ਰਿਪੋਰਟ ਸੰਨ ੧੯੪੫-੪੬ ਵਿਚ ਸਰਸਰੀ ਤੌਰ ਤੇ ਪੜ੍ਹ ਕੇ ਅਖਜ (ਕੱਢ) ਕੀਤੇ ਸਨ। ਉਸ ਵੇਲੇ ਸੰਨ ੧੯-੩੫ ਵਿਚ ਰਾਗ ਮਾਲਾ ਵਾਰੇ ਫਿਰ ਰੌਲਾ ਪੈ ਗਿਆ ਸੀ ਕਿਉਂਕਿ ਭਾਈ ਵੀਰ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਆਪਣੀ ਮਾਨ ਪ੍ਰਤਿਸ਼ਠਾ ਜਾਂਦੀ ਵੇਖਕੇ ਇਕ ਵਾਰ ਫਿਰ ਰਾਗ ਮਾਲਾ ਦਾ ਰਾਗ ਅਲਾਪਣਾ ਸ਼ੁਰੂ ਕਰ ਦਿੱਤਾ। ਜਦੋਂ ਕਿ ਪੰਥ ਨੇ ਰਾਗ ਮਾਲਾ ਗੁਰਬਾਣੀ ਨਹੀਂ ਦਾ ਫੈਸਲਾ ਕਰ ਦਿੱਤਾ ਸੀ ਅਤੇ ੧੮, ੨੦ ਸਾਲ ਅਕਾਲ ਬੁੰਗੇ (ਸ੍ਰੀ ਅਕਾਲ ਤਖਤ ਸਾਹਿਬ) ਭੋਗ ਪਾਉਣ ਸਮੇਂ ਰਾਗ ਮਾਲਾ ਨਾ ਪੜ੍ਹਨ ਦਾ ਕਦੀ ਰੌਲਾ ਨਹੀਂ ਸੀ ਪਿਆ। ਜੇ ਇਸ ਦਾ ਪੜ੍ਹਨਾ ਪੰਥ ਵਿਚ ਨਾ-ਮਨਜ਼ੂਰ ਸੀ ਤਾਂ ਸਭਨਾਂ ਵਲੋਂ ੧੮-੨੦ ਸਾਲ ਚੁਪ ਰਹਿਣ ਦਾ ਕੀ ਅਰਥ ਹੈ? ਇਸ ਫੈਸਲੇ ਵਾਰੇ ਸ਼੍ਰੋ: ਗੁਰਦਵਾਰਾ ਪ੍ਰਬੰਧਕ ਕਮੇਟੀ ਦਾ ਰਹਿਤ ਮਰਯਾਦਾ ਦਾ ਖਰੜਾ ਉਸ ਸਮੇਂ ਦਾ ਪੜ੍ਹੋ ਸੱਚ ਝੂਠ ਦਾ ਪਤਾ ਲਗ ਜਾਵੇਗਾ। ਅਜ ਦਿਨ ਭੀ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੋਗ ਸਮੇਂ ਰਾਗ ਮਾਲਾ ਨਹੀਂ ਪੜ੍ਹੀ ਜਾਂਦੀ ਫਿਰ ਇਹ ਰਾਗ ਮਾਲਾ ਵਾਰੇ ਐਨਾ ਰੌਲਾ ਕਿਉਂ ਪਾਇਆ ਜਾਂਦਾ ਹੈ?

ਇਸ ਰਾਗ ਮਾਲਾ ਵਾਰੇ ਵਿਚਾਰ ਅਗੇ ਆ ਰਹੇ ਹਨ। ਅਤੇ ਰਾਗ ਮਾਲਾ ਵਾਰੇ ਵਿਦਵਾਨਾਂ ਦੀਆਂ ਰਾਵਾਂ ਦਾ ਗੁਰਮਤਿ ਵਿਸ਼ਲੇਸ਼ਨ ਭੀ ਉਥੇ ਹੀ ਆਵੇਗਾ (ਲਿਖਿਆ ਜਾਵੇਗਾ)।

## ੫. ਪ੍ਰੋਫੈਸਰ ਸਾਹਿਬ ਸਿੰਘ ਤੇ ਉਨ੍ਹਾਂ ਦੇ ਪੈਰ ਵਿਚ ਪੈਰ ਧਰਨ ਵਾਲੇ ਸਿੱਖ।

ਚਤੁਰਾਈ ਸਿਆਣਪਾਂ ਕਿਤੈ ਕਾਮਿ ਨ ਆਈਐ।
ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ। (ਆਸਾ ਮ: ੫-੧੦੩)

ਆਪ ਜੀ ਨੇ "ਆਦਿ ਬੀੜ ਵਾਰੇ" ਪੁਸਤਕ ਪਹਿਲੀ ਵਾਰ ਫਰਵਰੀ ੧੯੭੦ ਵਿਚ ਛਪਵਾਈ ਹੈ। ਇਸ ਵਿਚ ਆਪ ਲਿਖਦੇ ਹਨ ਕਿ ਸਤਿਗੁਰੂ ਨਾਨਕ ਦੇਵ ਜੀ ਉਦਾਸੀਆਂ (ਸਿਆਹਤਾਂ) ਵੇਲੇ ਭਗਤਾਂ ਦੀਆਂ ਰਚਨਾਵਾਂ ਦੂਰ ਨੇੜਿਓਂ ਲਿਖ ਕੇ ਇਕਤ੍ਰ ਕਰ ਲਿਆਏ ਸਨ। ਭਗਤ ਰਚਨਾ ਵਾਰੇ ਗੁਰਬਿਲਾਸ ਸੂਰਜ ਪ੍ਰਕਾਸ਼ ਤਵਾਰੀਖ ਖਾਲਸਾ ਦੇ ਲਿਖਾਰੀ ਅਤੇ ਮੈਕਾਲਿਫ ਆਦਿ ਭੀ ਲਿਖ

ਗਏ ਹਨ। ਇਨ੍ਹਾਂ ਦੀ ਲਿਖਤਾਂ ਦੇ ਆਧਾਰ ਤੇ ਪ੍ਰੋਫੈਸਰ ਜੀ ਨੇ ਭੀ ਇਕ ਪੁਸਤਕ "ਭਗਤ ਬਾਣੀ (ਰਚਨਾ) ਤੇ ਗੁਰਬਾਣੀ ਦਾ ਸੰਬੰਧ ਕਦੋਂ ਤੋਂ" ਦੇ ਪੰਨਾ ੯੩ ਤੋਂ ਲਿਖਣਾ ਆਰੰਭਿਆ ਹੈ ਅਤੇ ਬਾਬਾ (ਸ਼ੇਖ) ਫਰੀਦ ਜੀ ਦੀ ਰਚਨਾ ਦਾ ਉਤਰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅਮਰ ਦਾਸ ਜੀ ਦੀ ਉਚਾਰੀ ਹੋਈ ਗੁਰਬਾਣੀ ਅੰਦਰ ਮੌਜੂਦ ਦਸਿਆ ਹੈ। ਭਗਤ ਬੇਣੀ ਦੀ ਰਚਨਾ ਦੀਆਂ ਕਈ ਤੁਕਾਂ ਗੁਰਬਾਣੀ ਅੰਦਰ ਹਨ। ਹੋਰ ਸੁਆਦਲੀ ਬਾਤ ਇਹ ਹੈ ਕਿ "ਸਿਰੀ ਰਾਗੁ ਬਾਣੀ ਭਗਤ ਬੇਣੀ ਜੀਉ ਕੀ" ਦੇ ਮੁਢ "ਪਹਰਿਆ ਕੈ ਘਰਿ ਗਾਵਣਾ" ਆਇਆ ਹੈ। ਸਿਰੀ ਰਾਗ ਮ: ੧ ਪਹਰੇ ਤੇ ਘਰੁ ੧ ਹੈ। ਅਜੇਹੀਆਂ ਕਈ ਅੜਾਉਣੀਆਂ ਦਾ ਕਾਰਨ ਕਿਸੀ ਨੇ ਨਹੀਂ ਲੱਭਿਆ। ਅਪਣੀ ਅਕਲ ਮੁਤਾਬਿਕ ਜਿਵੇਂ ਕਿਸੀ ਦੀ ਸਮਝ ਵਿਚ ਆਇਆ ਲਿਖ ਦਿੱਤਾ ਹੈ। ਗੁਰਬਾਣੀ ਅੰਦਰੋਂ ਅਸਲ ਗੁਰਮਤਿ ਦੀ ਖੋਜ ਹੀ ਨਹੀਂ ਕੀਤੀ ! ਇਸ ਲਈ ਨਿਮਨ ਗੁਰਮਤਿ ਵਿਚਾਰ ਪੇਸ਼ ਹੈ —

ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨਿ ਕਰਾਰਿ।
ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ।

(ਓਅੰਕਾਰ ਦਖਣੀ-੩੧)

(ੳ) ਸਤਿਗੁਰੂ ਨਾਨਕ ਦੇਵ ਜੀ ਅਪਣੀ ਗੁਰਮਤਿ ਪ੍ਰਚਾਰਨ ਵਾਸਤੇ ਦੇਸ ਪ੍ਰਦੇਸ ਗਏ ਸਨ। ਕਿਸੀ ਭਗਤ ਦੀ ਰਚਨਾ ਇਕਤ੍ਰ ਕਰਨ ਜਾਂ ਕਿਸੀ ਭਗਤ ਦੇ ਪ੍ਰਤੀਨਿਧ, ਦਲਾਲ (ਏਜੰਟ Agent) ਬਣਕੇ ਨਹੀਂ ਗਏ ਸਨ। ਭਗਤਾਂ ਦੇ ਅਨੁਯਾਈਆਂ ਨਾਲ ਗੁਰਮਤਿ ਵਿਚਾਰ ਕਰਦਿਆਂ ਭਗਤਾਂ ਦੀ ਰਚਨਾ ਸੁਣਕੇ ਆਪ ਜੀ ਨੇ ਉਸੀ ਸਥਾਨਿਕ ਸ਼ਬਦਾਵਲੀ ਤੇ ਜੰਨਤਕ ਆਮ ਮਹਾਵਰੇ ਵਿਚ ਅਪਣੀ ਗੁਰਮਤਿ ਦਾ ਪ੍ਰਕਾਸ਼ ਕੀਤਾ ਸੀ। ਇਸ ਲਈ ਗੁਰਮਤਿ ਪ੍ਰਚਾਰ ਲਈ ਅਕਾਲ ਪੁਰਖ ਦੇ ਹੁਕਮ ਮੁਤਾਬਿਕ ਸਥਾਨਕ ਬੋਲੀ ਤੇ ਮੁਹਾਵਰੇ ਵਰਤਨਾ ਭਗਤ ਰਚਨਾ ਦੀ ਨਕਲ (ਚੋਰੀ) ਨਹੀਂ ਸਮਝਨੀ ਚਾਹੀਦੀ। ਇਹ ਤਾਂ ਜਵਾਬਨ ਓਹੀ ਸ਼ਬਦ ਤੇ ਮੁਹਾਵਰੇ ਵਰਤੇ ਗਏ ਹਨ ਜੋ ਆਮ ਪ੍ਰਚਲਤ ਸਨ। ਸਿਧ ਗੋਸ਼ਟਿ ਦੀ ਬਾਣੀ ਇਸ ਬਾਤ ਦੀ ਪੁਸ਼ਟੀ ਕਰਦੀ ਹੈ।

(ਅ) ਜਿਸ ਕਿਸੀ ਨੇ ਭਗਤ ਰਚਨਾ ਬੀੜ ਅੰਦਰ ਦਰਜ ਕੀਤੀ ਹੈ ਉਸ ਨੂੰ ਗੁਰਬਾਣੀ ਵਿਆਕਰਣ ਤੇ ਰਾਗਾਂ ਦੇ ਘਰੁ ਦਾ ਗਿਆਨ ਜ਼ਰੂਰ ਹੋਊਗਾ। ਪਰ ਨਕਲ (ਰੀਸ) ਕਰਨ ਵਾਲਾ ਅਪਣੇ ਨਕਲੀਪਨ ਨੂੰ ਓੜਕ ਦਿਖਾ ਹੀ ਗਿਆ ਅਤੇ

ਗੁਰਬਾਨੀ ਦੀ ਨਕਲ ਕਰਨ ਵੇਲੇ ਰਾਗੁ ਬਿਲਾਵਲੁ ਮ: ੫ ਘਰੁ ੨ ਵਾਲੇ ਸ਼ਬਦ ਉਤੇ "ਯਾਨੜੀਏ ਕੈ ਘਰਿ ਗਾਵਣਾ" ਲਿਖ ਗਿਆ ਹੈ ਹਾਲਾਂ ਕਿ ਇਸ ਸ਼ਬਦ ਉਤੇ ਘਰੁ ੨ ਲਿਖਿਆ ਮੌਜੂਦ ਸੀ। ਪਤਾ ਨਹੀਂ ਫਿਰ ਯਾਨੜੀਏ ਕੈ ਘਰਿ ਗਾਵਣਾ ਦੇ ਲਿਖਣ ਦੀ ਕੀ ਲੋੜ ਸਮਝੀ ਗਈ ? ਜਦੋਂ ਕਿ ਇਆਨੜੀਏ ਵਾਲੇ ਸ਼ਬਦ ਉਤੇ ਘਰੁ ੩ ਹੈ, ਜੋ ਤਿਲੰਗ ਮ: ੧ ਘਰੁ ੩ ਦਾ ਦੂਜਾ ਸ਼ਬਦ ਹੈ। "ਪੱਤਰਿਆਂ ਦੇ ਘਰ ਗਾਵਣਾ" ਭੀ ਇਸੀ ਦਿਮਾਗ ਦਾ ਫਤੂਰ ਸਮਝੋ।

(ੲ) ਗੁਰੂ ਜੀ ਕਲਮ ਦੁਆਤ ਤੇ ਕਾਗਜ ਨਾਲ ਨਹੀਂ ਲਏ ਫਿਰਦੇ ਸਨ ਜੋ ਭਗਤ ਰਚਨਾ ਦੀ ਨਕਲ ਕਰਦੇ ? ਉਨ੍ਹਾਂ ਪਾਸ ਐਨਾ ਸਮਾਂ ਹੀ ਕਿਥੇ ਸੀ ? ਜੋ ਗੁਰਮਤਿ ਪ੍ਰਚਾਰ ਵਿਚੋਂ ਕਢ ਸਕਦੇ ? ਹੋਰ ਤਾਂ ਹੋਰ ਉਹ ਤਾਂ ਆਪਣਾ ਬਿਸਤਰਾ ਭੀ ਨਾਲ ਲੈ ਕੇ ਨਹੀਂ ਗਏ ਸਨ। ਇਹ ਭਗਤ ਰਚਨਾ ਕਿਸਨੇ ਲਿਖਵਾਈ ਜਾਂ ਲਿਖੀ ਲਿਖਾਈ ਦਿੱਤੀ ਇਸਦਾ ਜ਼ਿਕਰ ਆਪ (ਪ੍ਰੋਫੈਸਰ) ਜੀ ਨੇ ਕਿਧਰੇ ਭੀ ਨਹੀਂ ਕੀਤਾ।

(ਸ) ਭਗਤਾਂ ਦੇ ਠਿਕਾਣੇ ਮੱਠ ਦੇਹੁਰੇ ਆਦਿ ਸਾਫ਼ ਸਿਧ ਕਰ ਰਹੇ ਹਨ ਜੋ ਇਹ ਠਿਕਾਣੇ ਗੁਰਮਤਿ ਦੇ ਟਿਮਟਿਮਾਂਦੇ ਦੀਵੇ ਨਹੀਂ ਹਨ ਬਲਕਿ ਇਨ੍ਹਾਂ ਠਿਕਾਣਿਆਂ ਉਤੇ ਬਿਸ਼ਨੂੰ ਧਰਮ ਦਾ ਪ੍ਰਚਾਰ ਜ਼ੋਰ ਸ਼ੋਰ ਨਾਲ ਅਜ ਦਿਨ ਭੀ ਹੋ ਰਹਿਆ ਹੈ। ਸਿਖ ਵਿਦਵਾਨ ਭੀ ਅਜੀਬ ਹਨ ਕਿ ਅਪਣੇ ਹੀ ਸਰਮਾਏ ਨਾਲ ਵੈਸ਼ਨਵੀ ਮਤ ਦਾ ਪ੍ਰਚਾਰ ਹੀ ਕਰੀ ਜਾਂਦੇ ਹਨ। ਅਤੇ ਗੁਰਮਤਿ ਤੋਂ ਦੂਰ ਹੁੰਦੇ ਜਾ ਰਹੇ ਹਨ। ਵੈਸ਼ਨਵੀਆਂ ਦਾ ਤਾਂ ਗੁਰਮਤਿ ਨਾਲ ਤਿਨਕਾ ਭਰ ਭੀ ਪ੍ਰੇਮ ਨਹੀਂ। ਜੇ ਇਹ ਗੁਰਮਤਿ ਦੇ ਟਿਮਟਿਮਾਂਦੇ ਦੀਵੇ ਹਨ ਤਾਂ ਸਿਖ ਗੁਰੂਆਂ ਤੇ ਸਿਖਾਂ ਨੇ ਇਨ੍ਹਾਂ ਠਿਕਾਣਿਆਂ ਦੀ ਸਾਰ ਕਿਉਂ ਨਹੀਂ ਲਈ ? ਅਤੇ ਭਗਤਾਂ ਦੇ ਸ਼ਰਧਾਲੂਆਂ ਨੂੰ ਅੰਮ੍ਰਿਤ ਕਿਉਂ ਨਹੀਂ ਛਕਾਇਆ ?

(ਹ) ਢੁਕਵੇਂ ਖਿਆਲਾਂ ਦੀ ਪਾਜ

"ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ।
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ।

(ਗਉੜੀ ਮ: ੧ ਅਸ਼ਟ-੧੮)

ਸਤਿਗੁਰੂ ਸਾਹਿਬਾਨ ਨੇ ਭਗਤ ਰਚਨਾਵਾਂ ਸੁਣਕੇ ਗੁਰਬਾਣੀ ਦੁਆਰਾ ਆਪਣੀ ਗੁਰਮਤਿ ਪ੍ਰਚਾਰੀ ਹੈ। ਪਰ ਪ੍ਰੋਫੈਸਰ ਸਾਹਿਬ ਅਜੇਹੇ ਗੁਰਬਾਣੀ ਦੇ ਸ਼ਬਦਾਂ ਨੂੰ ਭਗਤ ਰਚਨਾ ਨਾਲ ਢੁਕਵੇਂ ਖਿਆਲੀ ਦਾਲੇ ਦਸ ਰਹੇ ਹਨ। ਇਸ

ਬਾਰੇ ਨਿਮਨ ਗੁਰਮਤਿ ਵਿਚਾਰ ਪੇਸ਼ ਕੀਤੀ ਜਾਂਦੀ ਹੈ ।

੧. ਸੇਖ ਫਰੀਦ ਦੇ ਖਿਆਲਾਂ ਦੀ ਕਰਿਆਈ ਸਤਿਗੁਰੂ ਜੀ ਨੇ ਇਸ ਤਰ੍ਹਾਂ ਦਰਸਾਈ ਹੈ ।

ਫਰੀਦ ਜੀ —ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ।
ਜੋ ਜਾਗੰਨਿ, ਲਹੰਨਿ ਸੇ ਸਾਈ ਕੰਨੋ ਦਾਤਿ । ੧੧੨ ਸ਼ਲੋਕ ।

ਸਤਿਗੁਰੂ ਨਾਨਕ ਦੇਵ ਜੀ ਨੇ ਇਹ ਫਰੀਦ ਦਾ ਸ਼ਲੋਕ ਸੁਣਕੇ ਵਾਰ ਸਗੀ ਰਾਗ ਵਿਚ ਆਏ ਸ਼ਲੋਕ ਦੁਆਰਾ ਅਪਣੀ ਗੁਰਮਤਿ ਇਸ ਤਰ੍ਹਾਂ ਦ੍ਰਿੜ੍ਹਾਈ ਹੈ ।

ਸ਼ਲੋਕ ਮ: ੧ :—ਦਾਤੀ ਸਾਹਿਬ ਸੰਦੀਆਂ ਕਿਆ ਚਲੈ ਤਿਸੁ ਨਾਲਿ ।
ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ । ੧-੨

ਕੈਸਾ ਸੁੰਦਰ ਉਪਦੇਸ਼ ਹੈ। ਦੱਸਿਆ ਹੈ ਕਿ ਸ਼ੇਖ ਸਾਹਿਬ ਦੇ ਅਨੁਯਾਈਓ ! (ਸ਼ਰਧਾਲੂਓ) ਇਹ ਬਾਤ ਗਲਤ ਹੈ ਕਿ ਰਾਤ ਦੇ ਪਹਿਲੇ ਪਹਰੇ ਭਜਨ ਕਰਨਾ ਫੁੱਲਾਂ ਤੁੱਲ ਹੈ ਅਤੇ ਰਾਤ ਦੇ ਪਿਛਲੇ ਪਹਰੇ ਰੱਬ ਨੂੰ ਸਿਮਰਨਾ ਫਲ ਬਰਾਬਰ ਹੈ । ਅਕਾਲ ਪੁਰਖ ਤਾਂ ਜਿਸ ਉੱਤੇ ਕ੍ਰਿਪਾ (ਬਖਸ਼ਸ਼) ਕਰਦਾ ਹੈ ਉਸਨੂੰ ਸੁੱਤੇ ਪਏ ਨੂੰ ਉਠਾਲ ਕੇ ਫਲ ਦੇ ਦਿੰਦਾ ਹੈ ਜਦੋਂ ਕਿ (ਹਉਮੈ ਕਾਰਨ) ਜਾਗਦੇ ਹੋਏ ਪੁਰਖ ਮੂੰਹ ਦੇਖਦੇ ਹੀ ਰਹਿ ਜਾਂਦੇ ਹਨ । ਗੁਰਸਿਖ ! ਆਪ ਹੀ ਸੋਚ ਜੋ ਸ਼ੇਖ ਜੀ ਦੇ ਸ਼ਲੋਕ ਨਾਲ ਇਸ ਗੁਰਮਤਿ ਦਾ ਟਾਕਰਾ ਕਿਵੇਂ ਹੈ ? ਇਸ ਵਿਚ ਕੇਹੜੇ ਨੇ ਢੁਕਵੇਂ ਖਿਆਲ ?

੨. ਫਰੀਦ :—ਤਨੁ ਤਪੈ ਤਨੂਰ ਜਿਉਂ ਬਾਲਣੁ ਹਡ ਬਲੰਨ੍ਹਿ ।
ਪੈਰੀਂ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ । ੧੧੯

ਇਹ ਸ਼ੇਖ ਜੀ ਦਾ ਸ਼ਲੋਕ ਸੁਣਕੇ ਸਤਿਗੁਰੂ ਜੀ ਨੇ ਫੁਰਮਾਇਆ :—

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ।
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸਮਾਲਿ ।
(ਸ਼ਲੋਕ ਵਾਰਾਂ ਤੋਂ ਵਧੀਕ ਮ: ੧)

ਸਤਿਗੁਰੂ ਜੀ ਕਿੰਨਾ ਸਾਧਾਰਨ ਤੌਰ ਤੇ ਸਚਾਈ ਦਰਸਾ ਰਹੇ ਹਨ ਕਿ ਤਨ ਨੂੰ ਧੂਣੀਆਂ ਰਮਾ ਕੇ ਤੰਦੂਰ ਵਾਂਗ ਤਪਾਨ ਤੇ ਹੱਡਾਂ ਨੂੰ ਬਾਲਣ ਦੀ ਲੋੜ ਨਹੀਂ । ਸਿਰ ਤੇ ਪੈਰਾਂ ਨੇ ਕੀ ਵਿਗਾੜਿਆ ਹੈ ਇਨ੍ਹਾਂ ਤੋਂ ਕੰਮ ਲੈਕੇ ਸੇਵਾ ਭਾਵ ਵਿਚ ਆਓ । ਅਕਾਲ ਪੁਰਖ ਤੇਰੇ ਅੰਦਰ ਹੀ ਹੈ ਉਸਨੂੰ ਯਾਦ ਕਰ । ਪ੍ਰੋਫੈਸਰ ਜੀ ਨੂੰ ਪਤਾ ਨਹੀਂ

ਇਨ੍ਹਾਂ ਸ਼ਲੋਕਾਂ ਵਿਚ ਕਿਹੜੇ ਢੁਕਵੇਂ ਖਿਆਲ ਨਜ਼ਰ ਆ ਗਏ ? ਸਾਫ਼ ਫਰੀਦ ਜੀ ਦੇ ਖਿਆਲਾਂ ਦੀ ਕਲੀ ਖੋਲੀ ਹੈ ਅਤੇ ਕਚਿਆਈ ਦੱਸੀ ਹੈ। ਅਜੇਹੀ ਕੱਚੀ ਰਚਨਾ ਕਿਵੇਂ ਗੁਰਬਾਣੀ ਤੁਲ ਹੋ ਸਕਦੀ ਹੈ ? ਤਾਂ ਹੀ ਤਾਂ ਗੁਰੂ ਜੀ ਨੇ ਕਹਿਆ ਹੈ।

"ਗੁਰਬਾਣੀ ਗਾਵਹੁ ਭਾਈ। ਓਹ ਸਫਲ ਸਦਾ ਸੁਖਦਾਈ।"

(ਸੋਰਠਿ ਮ: ੫)

੩. ਫਰੀਦ ਜੀ :—ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ।

ਪਿਰੁ ਵਾਤੜੀ ਨ ਪੁਛਈ, ਧਨ ਸੋਹਾਗਣਿ ਨਾਉ। ੩੧

ਇਸਦਾ ਉੱਤਰ ਮਾਰੂ ਰਾਗ ਦੀ ਵਾਰ ਵਿਚ ਇਸ ਤਰ੍ਹਾਂ ਆਇਆ ਹੈ।

ਸਾਹੁਰੈ ਪਈਐ ਕੰਤ ਕੀ ਕੰਤੁ ਅਗਮੁ ਅਥਾਹੁ।

ਨਾਨਕ ਧੰਨ ਸੁਹਾਗਣੀ ਜੋ ਭਾਵਹਿ ਵੇਪਰਵਾਹ। ੨। ੬

ਪਤਾ ਨਹੀਂ ਪ੍ਰੋਫੈਸਰ ਜੀ ਨੇ ਇਨ੍ਹਾਂ ਸ਼ਲੋਕਾਂ ਦੇ ਕਿਵੇਂ ਢੁਕਵੇਂ ਖਿਆਲ ਸਮਝੇ ਹਨ ? ਫਰੀਦ ਜੀ ਤਾਂ ਕਹਿੰਦਾ ਹੈ ਕਿ ਜੇਹੜੀ ਔਰਤ ਦੀ ਪਤੀ ਬਾਤ ਨਹੀਂ ਪੁਛਦਾ ਅਤੇ ਨਾਹੀਂ ਮਾਪੇ ਹੀ ਕੁਝ ਗੋਲਦੇ ਹਨ ? ਉਹ ਕਿਵੇਂ ਸੁਹਾਗਣ ਹੋ ਸਕਦੀ ਹੈ ? ਭਾਵ ਇਹ ਹੈ ਕਿ ਰੱਬ ਦੀ ਭਗਤੀ ਤੋਂ ਖੁੰਝੇ ਮਨੁਖ ਲੋਕ ਪ੍ਰਲੋਕ ਵਿਚ ਖੱਜਲ ਹੁੰਦੇ ਹਨ। ਪ੍ਰੰਤੂ ਗੁਰੂ ਜੀ ਕਹਿੰਦੇ ਹਨ ਕਿ ਰੱਬ ਜੀ, ਵੱਡਾ ਬੇਅੰਤ ਤੇ ਦਿਲ ਗੁਰਦੇ ਵਾਲਾ ਹੈ। ਉਹ ਕਿਸੀ ਉੱਤੇ ਨਾਰਾਜ਼ ਨਹੀਂ ਹੁੰਦਾ। ਜਿਸਨੂੰ ਚਾਹੁੰਦਾ ਹੈ ਅਪਣੀ ਬਖਸ਼ਸ਼ ਦੁਆਰਾ ਸੁਹਾਗਵਤੀ ਬਣਾ ਦਿੰਦਾ ਹੈ ਭਾਵ ਉਹਦੇ ਲੋਕ ਪ੍ਰਲੋਕ ਸੁਧਰ ਜਾਂਦੇ ਹਨ। ਕਿਵੇਂ ਹਨ ਇਹ ਸ਼ਲੋਕ ਹਮ ਖਿਆਲਾਂ ਦੇ ?

ਹੁਣ ਲਵੋ ਸ਼ੇਖ ਫਰੀਦ ਦੀ ਰਚਨਾ ਤੇ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਟਾਕਰਾ :

੧. ਫਰੀਦਾ :—ਫਰੀਦਾ ਰਤੀ ਰਤੁ ਨਾ ਨਿਕਲੈ ਜੇ ਤਨ ਚੀਰੈ ਕੋਇ।

ਜੋ ਤਨੁ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ। ੫੧

ਸ਼ੇਖ ਫਰੀਦ ਦਾ ਜਦੋਂ ਇਹ ਸ਼ਲੋਕ ਸਤਿਗੁਰੂ ਅਮਰਦਾਸ ਜੀ ਨੇ ਸੁਣਿਆ ਤਾਂ ਆਪ ਜੀ ਨੇ ਰਾਮ ਕਲੀ ਵਾਰ ਵਿਚ ਆਇਆ ਸ਼ਲੋਕ ਉਚਾਰ ਕੇ ਅਪਣੀ ਉੱਤਮ ਗੁਰਮਤਿ ਇਸ ਤਰ੍ਹਾਂ ਦਰਸਾਈ। ਕਿ :—

"ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ।

ਜੋ ਸਹਿ ਰਤੇ ਆਪਣੈ ਤਿਤੁ ਤਨਿ ਲੋਭ ਰਤੁ ਨ ਹੋਇ।

ਭੈ ਪਾਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ।
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ।
ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗੁ ਲਾਇ ।

ਕੀ ਫਰੀਦ ਜੀ ਤੇ ਪ੍ਰੋਫੈਸਰ ਜੀ ਨੂੰ ਪਤਾ ਨਹੀਂ ਕਿ ਤਨ (ਸਰੀਰ) ਵਿਚ ਰਤ (ਲਹੂ) ਹੁੰਦਾ ਹੈ । ਫਰੀਦ ਜੀ ਕਹਿੰਦੇ ਹਨ ਕਿ ਤਨ ਨੂੰ ਚੀਰ ਕੇ ਵੇਖ ਲਵੋ ਜੋ ਰੱਬ ਨਾਲ ਰੱਤੇ ਹੋਏ ਮਨੁਖ ਵਿਚ ਰੱਤ ਨਹੀਂ ਹੁੰਦਾ । ਕੀ ਜੇਹੜੇ ਨਾਮ ਅਭਿਆਸ ਕਰਦੇ ਹਨ ਉਨ੍ਹਾਂ ਵਿਚ ਖੂਨ ਰਹਿੰਦਾ ਹੀ ਨਹੀਂ ? ਕੀ ਖੂਨ ਬਿਨਾ ਸਰੀਰ ਕਾਇਮ ਰਹਿ ਸਕਦਾ ਹੈ ? ਕਿਵੇਂ ਆਪ ਜੀ ਨੇ ਇਹ ਦੋਵੇਂ ਸਲੋਕ ਟਕਰਾ ਕੇ ਢੁਕਵੇਂ ਖਿਆਲਾਂ ਦੇ ਮੰਨ ਲਏ ਹਨ ? ਗੁਰੂ ਜੀ ਦੀ ਗੁਰਮਤਿ ਐਨ ਡਾਕਟਰੀ ਅਸੂਲਾਂ ਮੁਤਾਬਿਕ ਸਹੀ ਹੈ । ਇਸ ਲਈ ਗੁਰਮਤਿ ਤੇ ਭਗਤ ਮਤਿ ਵਿਚ ਜ਼ਮੀਨ ਆਸਮਾਨ ਦਾ ਫਰਕ ਹੈ ।

੨. ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ।
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ । ੧੦੩

ਕੰਬਲੀ ਓੜ੍ਹਨ, ਜਾਂ ਕੋਈ ਖਾਸ ਵੇਸ ਧਾਰਨ ਨਾਲ ਰੱਬ ਜੀ ਨਹੀਂ ਮਿਲਦੇ। ਸਤਿਗੁਰੂ ਜੀ ਨੇ ਇਸ ਢਕਵੰਜ ਨੂੰ ਝੁਠਲਾਇਆ ਹੈ । ਕਿ:—

ਕਾਇ ਪਟੋਲਾ ਪਾੜਤੀ, ਕੰਬਲੜੀ ਪਹਿਰੇਇ ।
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ।
(ਸਲੋਕ ੧ : ੩ ਵਾਰਾ ਤੋਂ ਵਧੀਕ )

੩. ਸਤਿਗੁਰ ਨਾਨਕ ਦੇਵ ਜੀ ਨੇ ਸ਼ੇਖ ਫਰੀਦ ਦੀ ਰਚਨਾ ਸ਼ੇਖ ਬ੍ਰਾਹਮ ਪਾਸੋਂ ਸੁਣੀ। ਖੂਬ ਗੁਰਮਤਿ ਵਿਚਾਰਾਂ ਹੋਈਆਂ ਜਦੋਂ ਸ਼ੇਖ ਬ੍ਰਾਹਮ ਨੇ " ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ " ਵਾਲਾ ਪਦ ਸੁਣਾਇਆ ਤਾਂ ਗੁਰੂ ਜੀ ਮੁਸਕ੍ਰਾਏ ਅਤੇ ਅਪਣੀ ਗੁਰਮਤਿ ਇਸ ਤਰ੍ਹਾਂ ਦਰਸਾਈ । ਕਿ :—

'ਜਪ ਤਪ ਕਾ ਬੰਧੁ ਬੇੜੁਲਾ । ਜਿਤੁ ਲੰਘਹਿ ਵਹੇਲਾ ।
ਨਾ ਸਰਵਰੁ ਨ ਊਛਲੈ ਐਸਾ ਪੰਥੁ ਸੁਹੇਲਾ । (ਸੂਹੀ)

ਸ਼ੇਖ ਫਰੀਦ ਜੀ ਦੇ ਸ਼ਬਦ ਦਾ ਭਾਵ ਹੈ ਕਿ ਐ ਬੰਦੇ ! ਤੂੰ ਸਮੇਂ ਸਿਰ ਬੇੜਾ ਨਾ ਬੰਨ੍ਹ ਸਕਿਆ ? ਹੁਣ ਜਦੋਂ ਸਮੁੰਦਰ ਠਾਠਾਂ ਮਾਰ ਰਹਿਆ ਹੈ ਤਾਂ ਕਿਵੇਂ ਪਾਰ ਲੰਘੇਂਗਾ ? ਭਾਵ ਜਵਾਨੀ ਵੇਲੇ ਤਾਂ ਭਲੇ ਪਾਸੇ ਨਾ ਲੱਗਿਆ । ਹੁਣ ਮਰਨ ਪਹਿਰੇ ਕੀ ਕਰੇਂਗਾ ? ਇਸ ਸੰਸਾਰ ਦੇ ਵਿਸ਼ੇ ਭੋਗ ਕੁਸੁੰਭੜੇ ਨਿਆਈਂ ਹਨ । ਤੂੰ ਸੰਭਲ

ਜਾ । ਜਿਵੇਂ ਥਣਾਂ ਵਿਚੋਂ ਕਢਿਆ ਦੁੱਧ ਫਿਰ ਵਾਪਸ ਥਣਾਂ ਵਿਚ ਨਹੀਂ ਜਾ ਸਕਦਾ ਤਿਵੇਂ ਇਹ ਮਾਨਵੀ ਜੀਵਨ ਭੀ ਮੁੜ ਨਹੀਂ ਮਿਲਣਾ । ਇਹ ਭੌਰ ਉਡ ਜਾਵੇਗਾ ਤੇ ਸ਼ਰੀਰ ਮਿਟੀ ਦੀ ਢੇਰੀ ਰਹਿ ਜਾਵੇਗੀ । ਸਤਿਗੁਰੂ ਜੀ ਨੇ ਅਪਣੀ ਗੁਰਮਤਿ ਦੁਆਰਾ ਦਸਿਆ ਹੈ ਕਿ ਜਿਸ ਮਨੁਖ ਨੇ ਜਪ (ਮਨ,ਬਚ, ਕਰਮ ਕਰਕੇ ਸਰਬਤ ਦਾ ਭਲਾ ਚਾਹਿਆ ਹੈ) ਨਾਮਾਭਿਆਸ ਦੁਆਰਾ ਤਪ (ਜੰਨਤਕ ਸੇਵਾ । ਜੰਨਤਾ ਨਾਲ ਪੂਰਨ ਹਮਦਰਦੀ, ਦੁਖ ਸੁਖ ਦੀ ਸਾਂਝ) ਗਿਆਨ ਤੇ ਕਰਮ ਇੰਦ੍ਰਿਆਂ ਨੂੰ ਗੁਰੂ ਸਿਖਿਆ ਦੁਆਰਾ ਸੋਧਿਆ ਹੈ ਉਸ ਦਾ ਸਰੀਰ ਰੂਪੀ ਬੇੜਾ ਬੜਾ ਛੇਤੀ ਪਾਰ ਲੰਘ ਜਾਂਦਾ ਹੈ ਉਸ ਨੂੰ ਨਾ ਸਮੁੰਦਰ ਦਾ ਡਰ ਨਾ ਸਮੁੰਦਰੀ ਤੂਫਾਨਾਂ (ਜੀਵਨ ਵਿਚ ਵਾਪਰਦੀਆਂ ਘਟਨਾਵਾਂ) ਦਾ ਡਰ ਹੁੰਦਾ ਹੈ । ਇਹ ਗੁਰਮਤਿ ਗਾਡੀ ਰਾਹ ਬੜਾ ਸੁੰਦਰ ਹੈ । ਉਹ ਮਜੀਠੇ ਰੰਗ ਦੀ ਤਰ੍ਹਾਂ ਨਾਮਾਭਿਆਸ ਵਿਚ ਲਾਲੋ ਲਾਲ ਹੋ ਕੇ ਮਸਤ ਰਹਿੰਦਾ ਹੈ (ਚੜ੍ਹਦੀਆਂ ਕਲਾਂ ਵਿਚ ਵਿਚਰਦਾ ਹੈ ।) ਉਹ ਜੀਵਨ ਮੁਕਤਿ ਹੈ । ਸੰਸਾਰ ਨੂੰ ਸਭ ਨੇ ਛਡ ਜਾਣਾ ਹੈ । ਪ੍ਰੰਤੂ ਨਾਮਾਭਿਆਸੀ ਹਉਮੈਂ ਨੂੰ ਗੁਰ ਸ਼ਬਦ ਦੁਆਰਾ ਮਾਰ ਕੇ ਜੀਵਨ ਮੁਕਤ ਪਦਵੀ ਪ੍ਰਾਪਤ ਕਰ ਲੈਂਦਾ ਹੈ । ਅਤੇ ਅੰਮ੍ਰਿਤ ਫਲ ਚਖਦਾ ਹੋਇਆ ਉਸ ਸ਼ਹੁ (ਵਾਹਿਗੁਰ) ਪਿਆਰੇ ਦੀਆਂ ਸਹੇਲੀਆਂ (ਜੀਵਨ ਮੁਕਤ ਪ੍ਰਾਣੀਆਂ) ਵਿਚ ਜਾ ਮਿਲਦਾ ਹੈ ਕਿਉਂਕਿ ਵਾਹਿਗੁਰ ਉਹਨਾ ਦਾ ਅਪਣਾ ਹੋ ਜਾਂਦਾ ਹੈ ।

ਜੇ ਸੇਖ ਜੀ ਦੇ ਵਿਚਾਰ ਠੀਕ ਹੁੰਦੇ ? ਤਾਂ ਸਤਿਗੁਰੂ ਜੀ ਨੂੰ ਅਪਣੀ ਗੁਰਮਤਿ ਵਾਲਾ ਸ਼ਬਦ ਉਚਾਰਨ ਦੀ ਲੋੜ ਹੀ ਨਹੀਂ ਸੀ । ਇਹ ਦੁਕਵੇਂ ਖਿਆਲਾਂ ਦਾ ਦੁਕ-ਵੰਜ ਸੇਖ ਦੀ ਰਚਨਾ ਨੂੰ ਗੁਰਮਤਿ ਤੁਲਜ ਦਰਸਾਨ ਦਾ ਨਿਰਾਰਥਕ ਜਤਨ ਹੈ ।

ਇਸੀ ਤਰ੍ਹਾਂ ਭਗਤ ਬੇਣੀ ਦੀ ਰਚਨਾ ਸੁਣਕੇ ਸਥਾਨਕ ਬੋਲੀ ਤੇ ਮੁਹਾਵਰੇ ਵਰਤ ਕੇ ਉਸ ਦੇ ਸਿਰੀ ਰਾਗ ਵਾਲੇ ਸ਼ਬਦਾਂ ਦਾ ਉਤ੍ਰ ਦਿੱਤਾ ਸੀ । ਬੇਣੀ ਦੇ ਸ਼ਬਦ "ਰੇ ਨਰਗਰਭ ਕੁੰਡਲ ਜਬ ਆਛਤ" ਵਿਚ 'ਚੇਤਿ ਰਾਮੁ ਨਾਹੀ ਜਮਪੁਰਿ ਜਾਹਿਗਾ ਜਨੁ ਵਿਚਰੈ ਅਨਰਾਧਾ' ਤੁਕ ਦੁਆਰਾ ਬੇਣੀ ਜੀ ਨੇ ਰਾਮ (ਰਾਮਚੰਦ੍ਰ ਜੀ ਵਿਸ਼ਨੂੰ ਦੇ ਅਵਤਾਰ) ਨੂੰ ਚੇਤਨ ਹਿਤ ਪ੍ਰੇਰਿਆ ਹੈ । ਇਨ੍ਹਾਂ ਦਾ ਰਾਮ, ਰਾਮ ਚੰਦ੍ਰ ਜੀ ਹੀ ਸੀ । ਇਕ ਖੁਦ ਭੱਟ ਦੂਜੇ ਵਿਸ਼ਨੂੰ ਉਪਾਸ਼ਿਕ ਫਿਰ ਕਿਵੇਂ ਸਮਝ ਲਿਆ ਗਿਆ ਕਿ ਇਹ ਅਕਾਲ ਸੇਵੀ ਸਨ ?।

ਇਸ ਲਈ ਇਸ ਤੁਕ ਦਾ ਅਰਥ ਹੋਵੇਗਾ ਕਿ "ਪ੍ਰਾਣੀ ਤੂੰ ਹੋਰ ਦਾ ਹੋਰ ਹੀ

ਬੀਜਦਾ ਫਿਰਦਾ ਹੈਂ। ਰਾਮਚੰਦਰ ਜੀ ਦਾ ਭਜਨ ਕਰ, ਨਹੀਂ ਤਾਂ ਜਮਪੁਰੀ ਜਾਵੇਂਗਾ। ਸਤਿਗੁਰੂ ਨਾਨਕ ਦੇਵ ਜੀ ਨੇ ਪਹਰੇ ਵਾਲੇ ਸ਼ਬਦ ਦੁਆਰਾ ਅਪਣੀ ਗੁਰਮਤਿ ਇਹ ਰਚਨਾ ਸੁਣਕੇ ਦਰਸਾਈ ਸੀ ਆਪਸ ਵਿਚ ਸ਼ਬਦਾਂ ਦਾ ਟਕਰਾਓ ਦਸਕੇ ਸਿਖਾਂ ਨੂੰ ਅਸਲ ਗੁਰਮਤਿ ਵਲੋਂ ਦੂਰ ਰਖਣਾ ਹੀ ਹੋ ਸਕਦਾ ਹੈ।

"ਇੜਾ ਪਿੰਗੁਲਾ ਅਉਰ ਸੁਖ ਮਨਾ'! ਰਾਮਕਲੀ ਵਾਲੇ ਸ਼ਬਦ ਵਿਚ ਇੜਾ ਪਿੰਗੁਲਾ ਸੁਖਮਨਾ ਦੇ ਸੰਗ ਹੀ ਤ੍ਰਿਕੁਟੀ ਵਿਚ ਗੰਗਾ ਜਮੁਨਾ ਸੁਰਸਤੀ ਤਿਹਾਂ ਦੀ ਤ੍ਰਿਬੇਣੀ (ਸੰਗਮ) ਦੱਸੀ ਹੈ। ਹਿੰਦੂ ਤੇ ਵੈਸ਼ਨਵੀ ਸ਼ਾਸਤਰਾਂ ਮੁਜਬ ਤ੍ਰਿਬੇਣੀ ਦਾ ਇਸ਼ਨਾਨ ਕਰਨਾ ਰਾਮਚੰਦ੍ਰ (ਵਿਸ਼ਨੂ) ਦੇ ਮਿਲਾਪ ਦਾ ਕਾਰਨ ਮੰਨਿਆ ਹੈ। ਪ੍ਰੋਫੈਸਰ ਜੀ ਇਸ ਤ੍ਰਿਬੇਣੀ ਵਾਰੇ ਚੋਂਕਾ ਹੀ ਫੇਰ ਗਏ ਹਨ। ਭਗਤ ਬੇਣੀ ਕਹਿੰਦਾ ਹੈ, ਕਿ ਦਸਮ ਦੁਆਰ ਵਿਖੇ ਸ੍ਰੀ ਰਾਮ ਚੰਦ੍ਰ ਜੀ ਨੂੰ ਮਿਲਨ ਦੀ ਘਾਟੀ ਹੈ ਉਸ ਦੇ ਉਪਰ ਹਾਟੁ ਹੈ ਉਪਰ ਆਲ੍ਹਾ ਹੈ। ਜਿਸ ਉਤੇ ਇਕ ਥੈਲੀ ਹੈ। ਇਹ ਪ੍ਰਾਣਾਯਾਮ ਦੀ ਵਿਧੀ ਹੈ। ਫਿਰ ਕਹਿੰਦੇ ਹਨ ਕਿ "ਅਸੁਰ ਨਦੀ ਕਾ ਬੰਧੈ ਮੂਲੁ" ਭਾਵ ਮਲਦਆਰ ਨੂੰ ਅੱਡੀ ਨਾਲ ਬੰਦ ਕਰੇ "ਪਛਿਮ ਫੇਰਿ ਚੜਾਵੈ ਸੂਰੁ", ਖੱਬੀ ਨਾਸਕਾ ਦੁਆਰਾ ਸੁਆਸਾਂ ਨੂੰ ਚੜ੍ਹਾਵੇ ਇਸ ਤਰ੍ਹਾਂ "ਅਜਰੁ ਜਰੇ" ਸਵਾਸਾਂ ਨੂੰ ਰੋਕੇ (ਪ੍ਰਾਣਾਯਾਮ ਕਰੇ) ਏਨੀ ਸਾਫਗੋਈ ਨੂੰ ਭੀ ਤੋੜ ਮਰੋੜ ਕੇ ਗੁਰਮਤਿ ਨਾਲ ਮਿਲਾਨਾ ਕਿਥੋਂ ਦੀ ਦਾਨਾਈ ਹੈ। ਆਪ ਜੀ ਨੇ ਇਸ ਰਚਨਾ ਦਾ ਟਾਕਰਾ ਸਤਿਗੁਰੂ ਜੀ ਦੀ ਰਾਮਕਲੀ ਵਿਚ ਆਈ ਤੀਜੀ ਅਸ਼ਟਪਦੀ ਨਾਲ ਕੀਤਾ ਹੈ। ਅਸ਼ਟਪਦੀ ਇਸ ਤਰ੍ਹਾਂ ਸ਼ੁਰੂ ਹੁੰਦੀ ਹੈ —

"ਖਟੁ ਮਟੁ ਦੇਹੀ ਮਨੁ ਬੈਰਾਗੀ। ਸੁਰਤਿ ਸਬਦੁ ਧਨਿ ਅੰਤਰਿ ਜਾਗੀ"

ਇਸ ਅਸ਼ਟਪਦੀ ਵਿਚ ਜੋਗੀ ਨੂੰ ਬੜਾ ਸੁੰਦਰ ਉਪਦੇਸ ਦਿੱਤਾ ਹੈ। ਕੋਈ ਇੜਾ ਪਿੰਗੁਲਾ ਦੀ ਕੈਦ ਨਹੀਂ। ਪ੍ਰਾਣਾਯਾਮ ਦਾ ਜ਼ਿਕਰ ਤਕ ਨਹੀਂ। ਸਤਿਗੁਰੂ ਜੀ ਨੇ ਜੋਗੀ ਨਾਥਾਂ ਦੇ ਸ਼ਬਦਾਂ ਨੂੰ ਆਪਣੀ ਗੁਰਮਤਿ ਵਿਚ ਇਸ ਸ਼ਬਦ ਅੰਦਰ ਇਸ ਤਰ੍ਹਾਂ ਢਾਲਿਆ ਹੈ ਕਿ ਐ ਜੋਗੀ ਇਹ ਮਾਨਵੀ ਸ਼ਰੀਰ ਛੇ ਅੰਗਾਂ (ਸਿਰ ਧੜ ਬਾਹਾਂ ਟੰਗਾਂ) ਦਾ ਮਜਮੂਆ ਹੈ ਮਨ ਨੂੰ ਗੁਰ ਸ਼ਬਦ ਵਿਚ ਜੋੜ। ਗੁਰ ਸ਼ਬਦ ਵਿਚ ਸੁਰਤਿ ਜੋੜਨ ਨਾਲ (ਮੇਰਾ) ਮਨ ਵਾਹਗੁਰ ਵਿਚ ਲੀਣ ਹੋ ਗਿਆ ਹੈ। ਗੁਰੂ ਨਾਨਕ ਦੇਵ ਜੀ ਦੀ ਗੁਰਮਤਿ ਅੰਦਰ ਵਾਹਗੁਰ ਵਿਚ ਮਨ ਦਾ ਲੀਣ ਹੋਣਾ ਅਨਹਦ ਸ਼ਬਦ ਵਜਣਾ ਹੈ ਅਨਹਦ ਸ਼ਬਦ ਆਤਮ ਮੰਡਲ ਦਾ ਸੁੰਦਰ ਸੰਗੀਤ ਹੈ ਜੋ ਕੰਨਾਂ ਦਾ ਵਿਸ਼ਾ ਨਹੀਂ। ਚਿਤ ਦੀ ਇਕਾਗ੍ਰਤਾ (ਸਮਾਧੀ) ਵਿਚ ਅਨੁਭਵ ਕੀਤਾ ਜਾ ਸਕਦਾ ਹੈ।

''ਅਲਿਪਤ ਗੁਫਾ ਮਹਿ ਰਹਹਿ ਨਿਰਾਰੇ'' ਦੇ ਅਰਥ ਸਮਝਨ ਵਿਚ ਪ੍ਰੋਫੈਸਰ ਸਾਹਿਬ ਜੀ ਧੋਖਾ ਖਾ ਗਏ ਹਨ । ਸਤਿਗੁਰੂ ਜੀ ਨੇ ਜੋਗੀ ਨੂੰ ਦਸਿਆ ਹੈ ਕਿ ਗ੍ਰਿਹਸਤ ਆਸਰਮ ਵਿਚ ਸੁੱਧ ਮਨ (ਸਾਫ ਦਿਮਾਗ) ਨਾਲ ਰਹੋ ਅਤੇ ਗੁਰੂਆਂ ਦੀ ਸ੍ਰੇਸਟ ਬਾਣੀ (ਪੰਜ ਸਬਦ) ਨਾਲ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਉਤੇ ਕਾਬੂ ਰਖੋ । ਇਸ ਤਰ੍ਹਾਂ ਬੇਫਿਕਰ ਹੋ ਕੇ (ਸੁੰਨ ਸਮਾਧਿ ਦੁਆਰਾ) ਮਨ ਸੁਭਾਵਿਕ ਹੀ ਦੂਈ ਨੂੰ ਮੇਟ ਕੇ ਨਾਮਾਭਿਆਸ ਵਿਚ ਸਮਾਏਗਾ । ਅਲਿਪਤ ਗੁਫਾ, ਗ੍ਰਿਹਸਤ ਆਸਰਮ ਨੂੰ ਆਖਿਆ ਹੈ ਭਾਵ ਬੇਦਾਗ ਧੰਧੇ ਗ੍ਰਿਹਸਤਿ ।

ਇਸੀ ਤਰ੍ਹਾਂ ਹੋਰ ਅਨੇਕ ਸਬਦ ਹਨ ਜਿਨ੍ਹਾਂ ਦੁਆਰਾ ਸਤਿਗੁਰੂ ਸਾਹਿਬਾਨ ਨੇ ਭਗਤ ਰਚਨਾ ਦੀ ਪੋਲ ਖੋਲੀ ਹੈ ।

੮ ਵੇਂ ਪਰਕਰਣ ਵਿਚ ਪ੍ਰੋਫੈਸਰ ਜੀ ਨੇ ਆਦਿ ਬੀੜ ਅਤੇ ਸਤੇ ਬਲਵੰਡ ਦੀ

**ਵਾਰ, ਪ੍ਰਥਾਏ,**

ਭਾਈ ਗੁਰਦਾਸ ਜੀ ਦੀ ਰਚਨਾ ਅਤੇ ਗੁਰੂ ਸਾਹਿਬਾਨ ਦੀ ਗੁਰਬਾਣੀ ਦਾ ਟਾਕਰਾ ਕਰਕੇ ਇਹ ਦੱਸਣ ਦੀ ਕੋਸਿਸ ਕੀਤੀ ਹੈ । ਭਾ: ਸਾਹਿਬ ਦੀ ਰਚਨਾ ਗੁਰਬਾਣੀ ਤੁਲ ਹੈ ਅਤੇ ਭਾਈ ਸਾਹਿਬ ਨੇ ਕਈ ਖਿਆਲ ਤੇ ਵਿਕਰੇ ਸੱਤੇ ਬਲਵੰਡ ਦੀ ਵਾਰ ਤੋਂ ਲੈ ਕੇ ਅਪਣੀ ੨੪ਵੀਂ ਵਾਰ ਲਿਖੀ ਸੀ ।

ਭਾ: ਗੁਰਦਾਸ ਜੀ ਨੇ ਗੁਰਬਾਣੀ ਪੜ੍ਹ ਕੇ ਹੀ ਆਪਣੀਆ ਵਾਰਾਂ ਰਚੀਆਂ ਸਨ । ਇਸ ਲਈ ਬਾਣੀ ਦੀਆਂ ਕਈ ਤੁਕਾਂ ਇਨ੍ਹਾਂ ਦੀਆਂ ਵਾਰਾਂ ਵਿਚ ਪਾਈਆਂ ਜਾਂਦੀਆਂ ਹਨ । ਇਹ ਕੋਈ ਅਨੋਖੀ ਬਾਤ ਨਹੀਂ । ਕਈ ਤੁਕਾਂ ਦੇ ਮਿਲ ਜਾਣ ਕਰ ਕੇ ਭੀ ਜਦੋਂ ਭਾ: ਸਾਹਿਬ ਦੀਆਂ ਵਾਰਾਂ ਪੋਥੀ ਸਾਹਿਬ ਅੰਦਰ ਨਹੀਂ ਚੜ੍ਹਾਈਆਂ ਗਈਆਂ ਤਾਂ ਸੱਤੇ ਬਲਵੰਡ ਦੀ ਵਾਰ ਦੇ ਚੜ੍ਹਾਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਇਹ ਵਾਰ ਕੋਈ ਗੁਰਮਤਿ ਦੀ ਕਸਉਟੀ ਨਹੀਂ ਸੀ ਜੋ ਬੀੜ ਅੰਦਰ ਚੜ੍ਹਾਉਣੀ ਠੀਕ ਸਮਝੀ ਗਈ ? ਅਤੇ ਭਾ: ਗੁਰਦਾਸ ਜੀ ਨੇ ਇਸ ਵਿਚੋਂ ਕਈ ਖਿਆਲ ਉਧਾਰੇ ਲਏ ਜਾਂ ਚੁਰਾਏ ? ਇਹ ਆਪ ਜੀ (ਪ੍ਰੋਫੈਸਰ ਜੀ) ਦੀ ਕਪੋਲ ਕਲਪਨਾ ਹੈ । ਇਸ ਤਰ੍ਹਾਂ ਤਾਂ ਕਈ ਖਿਆਲ ਕੁਰਾਨ ਸ਼ਰੀਫ, ਗੀਤਾ ਆਦਿ ਦੇ ਗੁਰਮਤਿ ਨਾਲ ਮਿਲ ਜਾਂਦੇ ਹਨ । ਕੀ ਅਜਿਹੇ ਖਿਆਲ ਸਤਿਗੁਰੂ ਜੀ ਨੇ ਇਨ੍ਹਾਂ ਧਾਰਮਿਕ ਪੁਸਤਕਾਂ ਵਿਚੋਂ ਚੁਰਾਏ ਸਮਝਨੇ ਚਾਹੀਦੇ ਹਨ ?

ਆਪ ਨੇ ਨੌਵੇਂ ਪਰਕਰਣ ਵਿਚ ਆਦਿ ਬੀੜ ਦਾ ਪਹਿਲਾ ਪ੍ਰਕਾਸ਼ ਅਤੇ ਦਸਵੇਂ ਵਿਚ ਇਸ ਬੀੜ ਨੂੰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਅੰਦਰਲੀ ਤਰਤੀਬ ਵਿਚ ਗੁਰੂ ਗ੍ਰੰਥ ਸਾਹਿਬ ਲਿਖਿਆ ਹੈ। ਇਸ ਵਿਚ ਨੌਵੇਂ ਸਤਿਗੁਰੂ ਜੀ ਦੇ ੫੯ ਸ਼ਬਦ ਤਾਂ ਗਿਣਤੀ ਵਿਚ ਲਏ ਹਨ ਪਰ ਦਸਵੇਂ ਗੁਰੂ ਜੀ ਦੀ ਬਾਣੀ ਦਾ ਕੋਈ ਜ਼ਿਕਰ ਨਹੀਂ ਆਇਆ ਹਾਲਾਂ ਕਿ ਆਪ ਨਿਤ ਅਪਣੀ ਅਰਦਾਸ ਵਿਚ "ਦਸਾਂ ਪਾਤਸ਼ਾਹਾਂ ਦੀ ਜੋਤ" (ਦੇ ਸਰੂਪ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰਦੇ ਹੋਣਗੇ (ਧਰਦੇ ਹਨ)। ਜਦੋਂ ਮੌਜੂਦਾ ਛਾਪੇ ਦੀ ਬੀੜ ਵਿਚ ਦਸਮੇਸ਼ ਪਿਤਾ ਜੀ ਦੀ ਬਾਣੀ ਹੀ ਨਹੀਂ। ਅਰਦਾਸ ਵਿਚ ਕਿਉਂ ਝੂਠ ਬੋਲਿਆ ਜਾਂਦਾ ਹੈ ਕਿ "ਦਸਾਂ ਪਾਤਸ਼ਾਹਾਂ ਦੇ ਸਰੂਪ"? ਕੀ ਦਸਮੇਸ਼ ਜੀ ਦੇ ਜਾਪੁ ਸਵੈਯੇ ਆਦਿ ਬਿਨਾ ਅੰਮ੍ਰਿਤ ਤਿਆਰ ਹੋ ਸਕਦਾ ਹੈ? ਕੀ ਇਹ ਅੰਮ੍ਰਿਤ ਦੀਆਂ ਬਾਣੀਆਂ ਛਾਪੇ ਦੀ ਬੀੜ ਅੰਦਰ ਹਨ? ਜੇ ਨਹੀਂ ਤਾਂ ਇਹ ਬਾਣੀਆਂ ਅੰਮ੍ਰਿਤ ਤਿਆਰ ਕਰਨ ਲਈ ਕਿਉਂ ਤੇ ਕਿਥੋਂ ਪੜ੍ਹਦੇ ਹੋ? ਮਾਮੂਲੀ ਅਕਲ ਵਾਲਾ ਮਨੁਖ ਭੀ ਇਸ ਸਚਾਈ ਨੂੰ ਸਮਝਦਾ ਹੈ। ਕਿਉਂ ਨਹੀਂ ਆਪ ਜੈਸੇ ਵਿਦਵਾਨ ਆਦਿ ਬੀੜ ਬਾਰੇ ਲਿਖਣ ਵੇਲੇ ਏਧਰ ਧਿਆਨ ਰਖਦੇ? ਜੇ ਦਸਮੇਸ਼ ਪਿਤਾ ਜੀ ਦੇ ਲਿਖਵਾਏ ਹੋਏ ਗੁਰੂ ਗ੍ਰੰਥ ਸਾਹਿਬ ਜੀ ਅਲੋਪ ਹੋ ਗਏ ਸਨ ਤਾਂ ਕੀ ਆਪ ਜੈਸੇ ਵਿਦਵਾਨਾ ਦਾ ਸਹੀ ਸੰਪੂਰਨ ਦਸਾਂ ਪਾਤਸ਼ਾਹੀਆਂ ਦੀ ਜੋਤਿ ਦਸਮ ਗੁਰਬਾਣੀ ਸਹਿਤ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕਰਨ ਦਾ ਕੰਮ ਨਹੀਂ ਹੈ? ਕਿਉਂ ਇਹ ਸ੍ਰੇਸ਼ਟ ਉਦਮ ਨਹੀਂ ਕਰਦੇ। ਕਰਤਾਰ ਪੁਰੀ, ਬੰਨੋ ਵਾਲੀ ਜਾਂ ਹੋਰ ਪ੍ਰਾਚੀਨ ਬੀੜਾਂ ਦੇ ਜ਼ਿਕਰ ਬੇਫਾਇਦਾ ਹਨ। ਜਦੋਂ ਤਕ ਕਿ ਸੰਪੂਰਨ ਦਸਾਂ ਗੁਰੂ ਸਾਹਿਬਾਨ ਦੇ ਸਰੂਪ (ਨਿਰੋਲ ਗੁਰਬਾਣੀ) ਦੇ ਪ੍ਰਕਾਸ਼ ਲਈ ਯਤਨ ਨਹੀਂ ਕੀਤੇ ਜਾਂਦੇ? ਇਸ ਲਈ ਆਪ ਜੀ ਦੇ ਆਦਿ ਬੀੜ ਬਾਰੇ ਵਿਚਾਰ ਨਾ ਮੁਕਮਲ ਹਨ। ਕਿਸੀ ਆਦਿ ਬੀੜ ਨੂੰ ਜੋ ਅਧੂਰੀ ਕੂੜੀ ਮਨਮਤਿ ਭਰਪੂਰੀ ਹੈ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਨਹੀਂ ਸੀ ਦਿਤੀ।

## ੬. ਸੁਆਮੀ ਹਰਿਨਾਮ ਦਾਸ ਜੀ ਦੇ ਸੁਤੰਤਰ ਵਿਚਾਰਾਂ ਦਾ ਖੁਲਾਸਾ

"ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ"

(ਮਾਰੂ ਮਹਲਾ ੫-੧੨ ਪੰਨਾ ੧੦੦੨)

ਆਪ ਜੀ ਨੇ ਆਦਿ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨਿ ਬੀੜਾਂ ਤੇ ਵਿਚਾਰ" ਨਾਮੀ ਪੁਸਤਕ ਵਿਚ ਕਰਤਾਰ ਪੁਰੀ ਬੀੜ ਵਾਰੇ ਲਿਖਿਆ ਹੈ ਕਿ ਇਹ ਸਤਿਗੁਰੂ ਅਰਜਨ ਦੇਵ ਜੀ ਦੀ ਲਿਖਵਾਈ ਹੋਈ ਅਤੇ ਭਾ: ਗੁਰਦਾਸ ਜੀ ਦੀ ਲਿਖੀ ਹੋਈ ਬੀੜ ਨਹੀਂ ਹੈ ਕਿਉਂਕਿ ਇਸ ਵਿਚ (ੳ) ਪੰਨਾ ੪੦ ਉਤੇ ਲਿਖਿਆ ਹੋਇਆ ਮੂਲ ਮੰਤ੍ਰ ਗੁਰੂ ਅਰਜਨ ਦੇਵ ਜੀ ਦਾ ਨਹੀਂ। ਇਹ ਇਕ ਕਾਗਜ਼ ਦੇ ਟੁਕੜੇ ਉਤੇ ਲਿਖ ਕੇ ਚਪਕਾਇਆ ਹੋਇਆ ਅਤੇ ਬੇਲ ਬੂਟਿਆਂ ਨਾਲ ਲੁਕਾਇਆ ਹੋਇਆ ਹੈ ਜੋ ਇਸ ਪਤਰੇ ਨੂੰ ਪੁਠੇ ਪਾਸਿਉਂ ਦੇਖੋ ਤੇ ਹੀ ਪਤਾ ਲਗਦਾ ਹੈ।

(ਅ) ਇਸ ਮੂਲ ਮੰਤਰ ਵਿਚ ਨਿਰਵੈਰੁ ਦੇ ਰਾਰੇ ਨੂੰ ਔਂਕੜ ਲਗਿਆ ਹੋਇਆ ਨਹੀਂ।

(ੲ) ਪੰਨਾ ੪੧ ਉਤੇ ਜੋਤੀ ਜੋਤਿ ਸਮਾਉਣ ਦੇ ਚਰਿਤ੍ਰਾਂ ਵਿਚ ਗੁਰੂ ਅਰਜਨ ਦੇਵ ਤੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਜੋਤੀ ਜੋਤਿ ਸਮਾਵਨ ਦੇ ਚਰਿਤ੍ਰ ਹਨ।

(ਸ) ਅਗੇ ਦੋ ਪਤ੍ਰੇ ਸ਼ਿਕਸ਼ਤਾ ਗੁਰਮੁਖੀ ਦੇ ਹਨ। ਇਹ ਗੁਰਬਾਣੀ ਨਹੀਂ ਵਰੇ ਰਸੈਣੀ ਨੁਸਖੇ ਹਨ।

(ਹ) ਤਤਕਰੇ ਦਾ ਪਹਿਲਾ ਲੇਖ ੪੦ ਨੀਸਾਣੁ ਗੁਰੂ ਜੀਉ ਕੇ ਦਸਤਖਤ ਮ: ੫ ਹੈ। ਇਸ ਪਾਂਜੇ ਦੀ ਡੰਡੀ ਤਿੰਨ ਸਤਰਾਂ ਹੇਠਾਂ ਨੂੰ ਲੰਬੀ ਹੈ। ਇਸ ਵਰਗਾ ਪਾਂਜਾ ਹੋਰ ਬੀੜ ਵਿਚ ਕਿਹਰੇ ਭੀ ਨਹੀਂ।

(ਕ) ਇਸ ਵਿਚ ੪੦ ਪੰਨਾ ਬਾਦ ਵਿਚ ਹੈ ਪਹਿਲਾਂ ੪੧ ਪੰਨਾ ਹੈ ਤਤਕਰੇ ਵਿਚ ਭੀ ੪੧ ਪਹਿਲਾਂ ਤੇ ੪੦ ਬਾਦ ਵਿਚ ਹੈ।

(ਖ) ਪੰਨਾ ੧ ਉਤੇ ਤੀਜਾ ਲੇਖ ਜਪੁ ਗੁਰੂ ਰਾਮ ਦਾਸ ਜੀ ਕੇ ਨਕਲ ਕਾ ਨਕਲ ਹੈ ਜਿਸ ਦਾ ਅਰਥ ਹੈ ਗੁਰੂ ਰਾਮ ਦਾਸ ਜੀ ਦੇ ਲਿਖੇ ਹੋਏ ਅਸਲ ਗ੍ਰੰਥ ਦੀ ਨਕਲ ਦਾ ਇਹ ਗ੍ਰੰਥ ਨਕਲ ਹੈ ਭਾਵ ਤੀਜੀ ਥਾਂ ਉਤੇ ਨਕਲ ਹੈ। ਫਿਰ ਇਹ ਆਦਿ ਬੀੜ ਕਿਵੇਂ ਬਣ ਗਈ ?

(ਗ) ਇਸ ਬੀੜ ਦੇ ਬਹੁਤ ਪਾਠ ਅਸ਼ੁਧ ਹਨ।

(ਘ) ਸੰਮਤ ੧੬੬੧ ਬਿ: ਮਿਤੀ ਭਾਦੋਂ ਵਦੀ ਏਕਮ "ਪੋਥੀ ਲਿਖਿ ਪਹੁੰਚੇ" ਲੇਖ ਇਸ ਬੀੜ ਦਾ ਲੇਖ ਨਹੀਂ ਇਹ ਅਸਲ ਪੋਥੀ ਸਾਹਿਬ ਦੀ ਨਕਲ ਹੈ।

(ਙ) ਇਸ ਬੀੜ ਦੇ ਹਰਫ਼ਾਂ ਦੀ ਬਨਾਵਟ ੧੯੦੦ ਬਿ: ਦੇ ਲਗ ਭਗ ਦੀ ਹੈ।

(ਚ) ਇਹ ਕਿਸੀ ਖਾਰੀ ਬੀੜ ਦਾ ਅਸ਼ੁਧ ਉਤਾਰਾ ਹੈ ਕਿਉਂਕਿ ਇਸ ਵਿਚ ਮਾਰੂ ਰਾਗ ਅੰਦਰ ਮੀਰਾ ਬਾਈ ਦਾ ਸ਼ਬਦ ਲਿਖ ਕੇ ਕਲਮ ਨਾਲ ਕਟਿਆ ਹੋਇਆ ਹੈ ਅਤੇ ਤਤਕਰੇ ਦਾ ਆਖਰੀ ਪਾਠ ੬੭੪ ਰਾਗ ਮਾਲਾ ਤਥਾ ਸਿੰਘਲਾ ਦੀਪ ਸਿਵਨਾਭ ਰਾਜੇ ਦੀ ਬਿਧਿ ਲਿਖਿਆ ਹੋਇਆ ਹੈ ਪਰ ਰਾਗ ਮਾਲਾ ਮਗਰੋਂ ਕਿਸੀ ਨੇ ਇਹ ਬਾਣੀਆਂ ਸਿੰਘਾਂ ਨੂੰ ਭੁਲੇਖਾ ਪਾਉਣ ਲਈ ਕੱਢ ਕੇ ਨਵੇਂ ਪਤ੍ਰੇ ਪਾ ਕੇ ਇਸ ਬੀੜ ਨੂੰ ਗੁਰੂ ਅਰਜਨ ਦੇਵ ਜੀ ਨਾਲ ਸੰਬੰਧਿਤ ਕਰ ਦਿਤਾ ਹੈ।

ਇਹ ਇਕ ਨਿਰਪਖ ਸਜਨ ਦੀ ਰਾਏ ਹੈ ਕਿ ਇਹ ਬੀੜ ਅਸਲ ਨਹੀਂ ਹੈ।

## ੭. ਸ੍ਰੀ ਕਰਤਾਰ ਪੁਰੀ ਬੀੜ ਦੇ ਦਰਸ਼ਨ
## ਕ੍ਰਿਤ ਭਾ: ਜੋਧ ਸਿੰਘ ਐਮ. ਏ.

"ਸ਼ਾਹ ਵਾਪਾਰੀ ਦੁਆਰੈ ਆਏ। ਵਖਰੁ ਕਾਢਹੁ ਸਉਦਾ ਕਰਾਏ।"

(ਆਸਾ ਮ: ੫-੬)

ਇਸ ਪੁਸਤਕ ਦੇ ਮਹਾਨ ਵਿਦਵਾਨ ਲੇਖਕ ਨੇ ਇਹ ਪੁਸਤਕ ਛਾਪ ਕੇ ਸਿਖਾਂ ਉਤੇ ਬੜਾ ਪਰਉਪਕਾਰ ਕੀਤਾ ਹੈ। ਜੇਹੜੇ ਉਪ੍ਰੋਕਤ ਬੀੜ ਦੇ ਦਰਸ਼ਨ ਨਹੀਂ ਕਰ ਸਕਦੇ ਉਨ੍ਹਾਂ ਵਾਸਤੇ ਵੱਡੀ ਅਮੁਲਯ ਜਾਨਕਾਰੀ ਆਪ ਜੀ ਨੇ ਮੁਹੀਯਾ ਕੀਤੀ ਹੈ। ਇਹ ਪੁਸਤਕ ੧੯੬੮ ਵਿਚ ਛਪੀ ਹੈ।

ਆਪ ਜੀ ਨੇ ਜਿਥੇ ਮੁੰਦਾਵਣੀ ਮਗਰੋਂ ਰਾਗ ਮਾਲਾ ਬੀੜ ਅੰਦਰ ਹੀ ਆਈ ਤੇ ਦਰਜ ਹੈ ਦੱਸਨ ਦਾ ਜਤਨ ਕੀਤਾ ਹੈ ਓਥੇ ਇਸ ਕਰਤਾਰਪੁਰੀ ਬੀੜ ਦੇ ਅਧੂਰੀ, ਊਰੀ, ਕੂੜੀ ਆਦਿ ਹੋਣ ਦਾ ਮਵਾਦ ਭੀ ਆਪ ਜੀ ਤੋਂ ਅਛੋਪਲੇ ਹੀ ਮੁਹੀਯਾ ਹੋ ਗਿਆ ਹੈ। ਆਪ ਜੀ ਦਾ ਠੀਕ ਇਰਾਦਾ ਤਾਂ ਉਪ੍ਰੋਕਤ ਪੁਸਤਕ ਲਿਖਣ ਦਾ ਰਾਗ ਮਾਲਾ ਨੂੰ ਬੀੜ ਅੰਦਰ ਸਤਿਗੁਰੂ ਅਰਜਨ ਦੇਵ ਜੀ ਨੇ ਹੀ ਲਿਖਵਾਈ ਹੋਈ ਦੱਸਣ ਦਾ ਸੀ ਪਰ ਆਪ ਦੀ ਅਪਣੀ ਹੀ ਲਿਖਤ ਆਪ ਤੇ ਉਲਟੀ ਪੈ ਗਈ ਹੈ ਅਤੇ ਆਪ ਨੇ ਇਸ ਬੀੜ ਦਾ ਸਾਰਾ ਪੋਲ ਖੋਲ ਦਿਤਾ ਹੈ। ਹੇਠਲੇ ਗੁਰਮਤਿ ਵਿਚਾਰ ਜ਼ਰਾ ਧਿਆਨ ਨਾਲ ਪੜ੍ਹੋ।

(ੳ) ਭਾ: ਕਾਹਨ ਸਿੰਘ ਨਾਭਾ ਨੇ ਤਾਂ ਕਰਤਾਰ ਪੁਰੀ ਬੀੜ ਦੇ ੬੭੪ ਪਤਰੇ ਹੀ ਲਿਖੇ ਸਨ। ਇਸ ਦੇ ਅਸਲੀ ਜਾਂ ਨਕਲੀ ਹੋਣ ਦਾ ਕੋਈ ਦਾਵਾ ਨਹੀਂ

ਗੀ ਤਾਂ ਸੀ। ਪਰ ਭਾਈ ਜੋਧ ਸਿੰਘ ਜੀ ਨੇ ਲਿਖਿਆ ਹੈ ਕਿ ਬੀੜ ਵਿਚ ਹੇਠ ਲਿਖੀਆਂ ਗੱਲਾਂ ਕਿਧਰੇ ਭੀ ਨਹੀਂ ਆਈਆਂ ?

੧. ਗੁਰੂ ਬਾਬੇ ਦੇ ਕੁਲ ਪਤਰੇ ੯੭੪। ੨. ਸਿਆਹੀ ਦੀ ਬਿਧਿ।
੩. ਹਕੀਕਤ ਰਾਹੁ ਮੁਕਾਮ। ੪. ਰਤਨ ਮਾਲਾ।
੫. ਸਲੋਕ ਬਾਣਿ ਅਤਿਸ। ੬. ਜਿਤ ਦਰ ਲਖ ਮੁਹੰਮਦਾ।

ਭਾ: ਕਾਹਨ ਸਿੰਘ ਜੀ ਨੇ ਇਹ ਬਾਣੀਆਂ ਇਸ ਬੀੜ ਅੰਦਰ ਵੇਖੀਆਂ ਸਨ। ਪ੍ਰਤੀਤ ਹੁੰਦਾ ਹੈ ਜੋ ਰਾਗ ਮਾਲਾ ਦੇ ਸ਼ਰਧਾਲੂਆਂ ਨੇ ਉਸ ਵਿਚੋਂ ੧੦ ਪਤਰੇ ਕਢਵਾ ਕੇ ਇਹ ਬਾਣੀਆ ਹੀ ਉਡਾ ਦਿਤੀਆਂ ਹੁਣ ੨੫, ੩੦ ਸਾਲਾਂ ਮਗਰੋਂ ਭਾਈ ਕਾਹਨ ਸਿੰਘ ਜੀ ਨੂੰ ਝੂਠਾ ਆਖੀ ਜਾਂਦੇ ਹਨ। ਹਾਲਾਂਕਿ ਸੈਂਕੜੇ ਗੁਰਸਿਖਾਂ ਨੇ ਇਸ ਬੀੜ ਦੇ ਦਰਸ਼ਨ ਕੀਤੇ। ਜਿਨ੍ਹਾਂ ਨੇ ਇਹ ਕਚੀਆਂ ਬਾਣੀਆਂ ਇਸ ਬੀੜ ਵਿਚ ਅਪਣੀ ਅਖੀਂ ਵੇਖੀਆਂ ਸਨ। ਇਹ ਵਾਧੂ ਬਾਣੀਆ ਭਾ: ਕਾਹਨ ਸਿੰਘ ਨਾਭਾ, ਜੀ. ਬੀ. ਸਿੰਘ ਜੀ ਹੁਰਾਂ ਵੇਖੀਆ ਸਨ ਤਾਂਹੀ ਉਨ੍ਹਾਂ ਨੇ ਲਿਖਿਆ ਸੀ। ਉਨ੍ਹਾਂ ਨੂੰ ਝੂਠ ਲਿਖਣ ਦੀ ਕੀ ਲੋੜ ਸੀ ?

ਜਾਪਦਾ ਹੈ ਕਿ ਚੀਫ ਖਾਲਸਾ ਦੀਵਾਨ ਵਾਲੇ ਇਸ ਕਰਤਾਰ ਪੁਰੀ ਬੀੜ ਵਿਚ ਸਮੇਂ ਸਮੇਂ ਹਸਤਕਸ਼ੇਪ ਕਰਦੇ ਆਏ ਹਨ ਅਤੇ ਜੋ ਕੁਝ ਉਨ੍ਹਾਂ ਤੋਂ ਇਸ ਵਿਚੋਂ ਨਿਕਲ ਸਕਿਆ ਕੱਢ ਦਿੱਤਾ ਹੈ ਤਾਂਕਿ ਧਾਰਮਿਕ ਸਲਾਹਕਾਰ ਕਮੇਟੀ ਦੀ ਰਿਪੋਰਟ ਸਹੀ ਬਣ ਸਕੇ ਅਤੇ ਸਿਖ ਮੰਨ ਜਾਣ ਜੋ ਇਸ ਪੋਥੀ ਸਾਹਿਬ ਅੰਦਰ ਰਾਗ ਮਾਲਾ ਹੈ। ਪੰਡਿਤ ਕਰਤਾਰ ਸਿੰਘ ਜੀ ਦਾਖਾ ਨੇ ਆਪਣੀ ਰਾਗ ਮਾਲਾ ਸੰਬੰਧੀ ਸੂਚਨਾ ਨੰ: ੨ ਵਿਚ ਪੰਨਾ ੨੨ ਉਤੇ ਲਿਖਿਆ ਹੈ ਕਿ ਇਸ ਕਮੇਟੀ ਦੀ ਰੀਪੋਰਟ ਅਨੁਸਾਰ ਕਢੇ ਗਏ ਦਸ ਪਤਰਿਆਂ ਉਪਰ ਅਨੇਕਾਂ ਬਾਣੀਆਂ ਬਾਣਿ ਆਤਸ਼ ਰਤਨ ਮਾਲਾ ਆਦਿ ਨੂੰ ਕਢਕੇ ਗੁੰਮ ਕਰ ਦਿਤਾ ਹੈ ਅਤੇ ਅੱਧੀ ਸਦੀ ਮਗਰੋਂ ਖੰਜੀਆਂ ਉਪਰ ਝੂਠਾ ਲਿਖਣ ਦੀ ਊਜ ਲਗਾ ਕੇ ਆਪ ਸੱਚਾ ਬਣ ਰਹੇ ਹਨ।

ਕੂੜ ਨਿਖੁਟੇ ਨਾਨਕ ਸਚੁ ਕਰੇ ਸੁ ਹੋਈ (ਵਾਰ ਮਲਾਰ—੧੨)

ਸ੍ਰੀ ਕਰਤਾਰ ਪੁਰੀ ਬੀੜ ਦੇ ਦਰਸ਼ਨ ਦੇ ਮੁਖਬੰਦ ਦੇ ਪੰਨੇ 'ਦ' ਉਤੇ ਪ੍ਰਿੰਸੀਪਲ ਗੰਗਾ ਸਿੰਘ, ਸ਼ਹੀਦ ਸਿਖ ਮਿਸ਼ਨਰੀ ਕਾਲਜ, ਪ੍ਰੋਫੈਸਰ ਤੇਜਾ ਸਿੰਘ, ਖਾਲਸਾ ਕਾਲਜ ਅੰਮ੍ਰਿਤਸਰ ਅਤੇ ਪ੍ਰਿੰਸੀਪਲ ਜੋਧ ਸਿਘ, ਖਾਲਸਾ ਕਾਲਜ ਅੰਮ੍ਰਿਤਸਰ

੧੧-੧੦-੪੫ ਦੀ ਰਿਪੋਰਟ ਵਿਚ ਰਾਗ ਮਾਲਾ ਬਾਬਤ ਇਉਂ ਲਿਖਦੇ ਹਨ :

"ਮੁੰਦਾਵਣੀ ਤੇ ਸਲੋਕ ਮਹਲਾ ੫, ੯੭੩ ਸਫੇ ਦੇ ਆਰੰਭ ਵਿਚ ਹਨ, ਬਾਕੀ ਸਾਰਾ ਸਫਾ ਖਾਲੀ ਪਿਆ ਹੈ। ਇਸ ਸਫੇ ਦੇ ਸਾਮਣੇ ਵਾਲਾ ਸਫਾ ਭੀ ਖਾਲੀ ਹੈ। ਜਿਸ ਉਤੇ ਅੰਕ ੯੭੪ ਲਗਾ ਹੋਇਆ ਹੈ। ਉਹ ਸਫਾ ਭੀ ਸਾਰਾ ਖਾਲੀ ਹੈ। ਉਸ ਦੇ ਸਾਮਣੇ ਵਾਲੇ ਸਫੇ ਉਤੇ ਰਾਗ ਮਾਲਾ ਹੈ। ਉਸ ਤੋਂ ਉਪ੍ਰੰਤ ਦੂਜੇ ਪਾਸੇ ਕੋਈ ਅੰਕ ਨਹੀਂ ਤੇ ਨਾਹੀ ਕੋਈ ਲਿਖਤ ਹੈ ਜਿਹਾ ਕਿ ਤਤਕਰੇ ਵਿਚ ਆਉਂਦਾ ਹੈ। 'ਰਾਗ ਮਾਲਾ ਤਥਾ ਸਿੰਘਲ ਦੀਪ ਦੇ ਰਾਜੇ ਸਿਵਨਾਭ ਕੀ ਬਿਧਿ"। ਬੀੜ ਵਿਚ ਭੀ ਕਈ ਥਾਂ ਕਈ ਕਈ ਪਤਰੇ ਖਾਲੀ ਆਉਂਦੇ ਹਨ, ਜਿੰਨ੍ਹਾਂ ਉਤੇ ਇਨ੍ਹਾਂ ਖਾਲੀ ਪਤ੍ਰਿਆਂ ਵਾਂਗ ਅੰਕ ਲਗੇ ਹੋਏ ਹਨ।

ਅਜੀਬ ਬਾਤ ਹੈ ਕਿ ੯੭੩ ਵਾਲੇ ਪੰਨੇ ਉਤੇ ਮੁੰਦਾਵਣੀ ਤੇ ਸਲੋਕ ਹੈ ਬਾਕੀ ਪਤਰਾ ਖਾਲੀ ਪਿਆ ਹੈ। ਸਾਮਣੇ ਵਾਲਾ ਤੇ ੯੭੪ ਅੰਕ ਵਾਲਾ ਸਫਾ ਭੀ ਖਾਲੀ ਹੈ ਤੇ ਪਿਛੋਂ ਰਾਗ ਮਾਲਾ ਅਗਲੇ ਪਤਰੇ ਉਤੇ ਹੈ। ਜਿਸ ਉਤੇ ਅੰਕ ਨਹੀਂ। ਅਤੇ ਨਾ ਉਸ ਤੋਂ ਮਗਰਲੇ ਪਤਰਿਆਂ ਉਤੇ ਅੰਕ ਹਨ। ਇਹ ਰਾਗ ਮਾਲਾ ਨੂੰ ਬਾਣੀ ਅੰਦਰ ਦਸਣ ਲਈ ਪਤ੍ਰੇ ਕਢਕੇ ਨਵੀਂ ਜੁਗਤ ਕੀਤੀ ਗਈ ਹੈ। ਨਾਲੇ ਵਾਧੂ ਬਾਣੀਆਂ ਨਿਕਲ ਗਈਆਂ ਨਾਲੇ ਰਾਗ ਮਾਲਾ ਭੀ ਰਖ ਲਈ ਗਈ। ਹਾਸ਼ੀਏ ਨਵੇਂ ਲਗਾਉਣ ਦੇ ਦਰਵੰਜ ਨਾਲ ਇਹ ਹੇਰਾ ਫੇਰੀ ਕੀਤੀ ਗਈ ਹੈ। ਲਿਖਤਾ ਕਢਣ ਪਾਉਣ ਦਾ ਖੇਲ ਖੇਲਿਆ ਗਿਆ ਹੈ। ਜੇ ਇਨ੍ਹਾਂ ਸਜਨਾਂ ਵਿਚ ਰੰਚਕ ਭੀ ਸਚਾਈ ਹੁੰਦੀ ਤਾਂ ਭਾਈ ਕਾਹਨ ਸਿੰਘ ਨਾਭਾ ਨੂੰ ਸੰਨ ੧੯੧੮ ਵਿਚ ਹੀ ਜਵਾਬ ਦਿੰਦੇ ਜਦੋਂ ਕਿ ਰਾਗ ਮਾਲਾ ਦੀ ਚਰਚਾ ਜ਼ੋਰਾਂ ਉਤੇ ਸੀ। ਪਰ ਇਹ ਕਢਣ ਕਢਾਉਣ ਦੇ ਹਥਕੰਡੇ ਕਿਵੇਂ ਖੋਲ੍ਹੇ ਜਾਂਦੇ ? ਅਗੇ ਜਾ ਕੇ ਆਪ ਲਿਖਦੇ ਹਨ ਕਿ—

"ਅਸੀਂ ਸਾਰੇ ਪਤਰੇ ਪਰਤ ਕੇ ਦੇਖੇ ਹਨ। ਅਤੇ ਪਤਰੇ ਦੇ ਅੰਕ ਲਗਾਉਣ ਦਾ ਢੰਗ ਇਹ ਸਹੀ ਕੀਤਾ ਹੈ ਕਿ ਪਤਰੇ ਦੇ ਦੋਵੇਂ ਪਾਸੇ ਨਹੀਂ ਲਏ ਗਏ ਸਗੋਂ ਅੰਕ ਵਾਲਾ ਸਫਾ ਅਤੇ ਉਹਦੇ ਸਾਹਮਣੇ ਦੂਸਰੇ ਪਤਰੇ ਦਾ ਪਹਿਲਾ ਪੰਨਾ ਰਲਕੇ ਇਕ ਬਣਦਾ ਹੈ। ਇਸ ਢੰਗ ਅਨੁਸਾਰ ਪੜਤਾਲਿਆਂ ਤਤਕਰੇ ਅਤੇ ਬੀੜ ਵਿਚ ਦਿਤੇ ਅਕਾਂ ਦੇ ਕੇਵਲ ਤਿੰਨ ਅਣਮੇਲ ਲਭੇ ਹਨ।"

"ਜੋਤੀ ਜੋਤਿ ਸਮਾਵਣੇ ਕਾ ਚਲਿਤ੍ਰ" (ਜਿਸਦਾ ਪਤਰਾ ਅੰਕ ਤਤਕਰੇ ਵਿਚ ੪੧ ਹੈ ਪਰ ਬੀੜ ਵਿਚ ੨੫ ਹੈ) "ਨੀਸਾਣ ਗੁਰੂ ਜੀਉ ਕੇ ਦਸਤਖਤ ਮ: ੫"

(ਜਿਸਦਾ ਪਤਰਾ ਅੰਕ ਤਤਕਰੇ ਵਿਚ ੪੫ ਹੈ ਪਰ ਬੀੜ ਵਿਚ ੨੯ ਹੈ), ਅਤੇ ਜਪੁਜੀ ਸਾਹਿਬ ਦਾ ਪਤਰਾ ਅੰਕ ਤਤਕਰੇ ਵਿਚ ੪੬ ਹੈ ਪਰ ਬੀੜ ਵਿਚ ੪੫ ਹੈ।

ਉਪਰ ਦਸੇ ਢੰਗ ਮੁਤਾਬਿਕ ਰਾਗ ਮਾਲਾ ਦਾ ਪਤਰਾ ਅੰਕ ਤਤਕਰੇ ਵਿਚ ੯੭੪ ਹੈ ਤੇ ਬੀੜ ਵਿਚ ਭੀ ਇਹ ਅੰਕ ੯੭੪ ਹੈ ਤਤਕਰੇ ਵਿਚ ਅੰਕ ੯੭੪ ਤੇ ਰਾਗ ਮਾਲਾ ਦਾ ਜ਼ਿਕਰ ਇਉਂ ਹੈ—

੯੭੪ ਰਾਗ ਮਾਲਾ ਤਥਾ ਸਿੰਘ ਦੀਪ ਕੀ ਰਾਜੇ ਸਿਵਨਾਭ ਕੀ ਬਿਧਿ।

ਇਸ ਚਾਲਾਕ ਤਿਗੜੇ (ਤਿੰਨਾਂ ਪ੍ਰਿੰਸੀਪਲਾਂ) ਨੇ ਅਪਣੀ ਵਿਦਵਤਾ ਦੀ ਧਾਕ ਜਮਾਉਣ ਹਿਤ ਇਸ ਬੀੜ ਦੇ ਅੰਕਾਂ ਦਾ ਬਖੇੜਾ ਖੜਾ ਕੀਤਾ ਹੈ। ਇਨ੍ਹਾਂ ਦੀ ਇਸ ਸਾਜ਼ਸ ਨੂੰ ਜ਼ਰਾ ਠੰਡੇ ਦਿਮਾਗ ਨਾਲ ਵਿਚਾਰੋ ਜੋ ਕਿਵੇਂ ਦੋ ਪਤ੍ਰਿਆਂ ਦੇ ਆਮਣੇ ਸਾਮਣੇ ਦੇ ਦੋ ਪੰਨਿਆਂ ਦਾ ਇਕ ਪਤ੍ਰਾ ਮਿੱਥ ਲਿਆ ਹੈ। ਅਸਲ ਵਿਚ ਕਾਗਜ਼ ਦੇ ਦੋਵੇਂ ਪਾਸੇ ਮਿਲਕੇ ਇਕ ਪਤ੍ਰਾ ਹੁੰਦਾ ਹੈ। ਕਿਸੀ ਪੁਸਤਕ ਦੇ ਕਿੰਨੇ ਪਤਰੇ ਹਨ ਦਾ ਮਤਲਬ ਕਾਗਜ਼ ਦੇ ਦੋਵੇਂ ਪਾਸੇ ਦੇ ਇਕ ਪਤਰੇ ਦੇ ਹਿਸਾਬ ਕਿੰਨੇ ਕਾਗਜ (ਪਤਰ) ਹਨ, ਹੁੰਦਾ ਹੈ। ਬਾਬੇ ਦੇ ਸਾਰੇ ਪਤਰੇ ੯੭੪ ਦਾ ਮਤਲਬ ਭੀ ਇਹੀ ਸੀ ਜੋ ਭਾ: ਕਾਹਨ ਸਿੰਘ ਜੀ ਨੇ ਇਹ ਲਿਖਤ ਦੇਖੀ ਸੀ। ਇਸੀ ਹਿਸਾਬ ਨਾਲ ੯੭੪ ਦੇ ਸਾਮਣੇ ਦਾ ਸਫਾ ੯੭੫ ਵੇਂ ਪਤਰੇ ਦਾ ਪਹਿਲਾ ਪਾਸਾ ਹੈ ਜਿਸ ਉਤੇ ਨਾ ਕੋਈ ਅੰਕ ਹੈ ਨਾ ਇਸ ਦੇ ਦੂਜੇ ਪਾਸੇ ਹੀ ਕੋਈ ਅੰਕ ਹੈ। ਇਸ ੯੭੫ ਵੇਂ ਪਤਰੇ ਉਤੇ ਰਾਗ ਮਾਲਾ ਹੋਣ ਦਾ ਮਤਲਬ ਸਾਫ ਹੈ ਜੋ ਇਹ ਇਸ ਬੀੜ ਤੋਂ ਬਾਹਰ ਹੈ। ਅਪਣੇ ਮਤਲਬ ਕੱਢਣ ਲਈ ਆਮਣੇ ਸਾਮਣੇ ਦੇ ਪਾਸਿਆਂ ਦਾ ਇਕ ਪਤਰਾ ਮੰਨਣਾ ਗੁਰਸਿਖਾਂ ਨੂੰ ਧੋਖਾ ਦੇਣਾ ਹੈ। ਕਿਸੀ ਪਰਾਣੀ ਪੁਸਤਕ ਨੂੰ ਜੇ ਦੇਖੋਗੇ ਤਾਂ ਉਸ ਵਿਚ ਪਤ੍ਰਿਆਂ ਦੇ ਅੰਕ ਜਾਂ ਤਾਂ ਪਹਿਲੇ ਪਾਸੇ ਜਾਂ ਪਤਰੇ ਦੇ ਮਗਰਲੇ ਪਾਸੇ ਲਿਖੇ ਮਿਲਣਗੇ ਤਾਕਿ ਪਤ੍ਰਿਆਂ ਦੀ ਗਿਣਤੀ ਦਾ ਪਤਾ ਲਗ ਜਾਵੇ।

ਤਤਕਰਾ ਜਦ ਲਿਖਿਆ ਜਾਂਦਾ ਹੈ ਤਾਂ ਪੁਸਤਕ ਦੇ ਮੁਕੰਮਲ ਹੋਣ ਮਗਰੋਂ ਪੁਸਤਕ ਦੇ ਕਿਸੀ ਲੇਖ ਦਾ ਸਫ਼ਾ ਜਾਂ ਅੰਕ ਪੁਸਤਕ ਵਿਚੋਂ ਵੇਖ ਕੇ ਤਤਕਰੇ ਵਿਚ ਲਿਖਿਆ ਜਾਂਦਾ ਹੈ। ਫਿਰ ਤਤਕਰੇ ਵਿਚ ਆਏ ਜੋਤੀ ਜੋਤਿ ਸਮਾਵਨ, ਨੀਸਾਨ ਗੁਰੂ ਜੀਓ ਕਾ ਤੇ ਜਪੁਜੀ ਸਾਹਿਬ ਦੇ ਅੰਕ ਕਿਵੇਂ ਗਲਤ ਮੰਨ ਲਏ ਗਏ ਹਨ ?

ਇਸ ਤੋਂ ਸਾਫ ਜ਼ਾਹਿਰ ਹੈ ਜੋ ਅੰਗਾਂ ਦੀ ਇਸ ਵਿਚ ਹੇਰਾ ਫੇਰੀ ਹੋਈ ਹੋਈ

ਹੈ ।'ਹ' ਪੰਨੇ ਉਤੇ "ਅੰਕਾਂ ਦੀਆਂ ਭੁੱਲਾਂ" ਵਾਲਾ ਲੇਖ ਇਸ ਗੱਲ ਦੀ ਪੁਸ਼ਟੀ ਕਰਦਾ ਹੈ । ਇਹ ਅੰਕਾਂ ਦੀ ਭੁਲਾਂ ਕਿਵੇਂ ਵਾਪਰੀਆਂ ? ਕਈ ਅੰਕ ਦੋਬਾਰਾ ਕਿਉਂ ਆਏ ਹਨ । ਕਈ ਕਿਉਂ ਨਹੀਂ ਲਗਾਏ ਗਏ ? ਕਈ ਪਤ੍ਰਿਆਂ ਉਤੇ ਹਾਸ਼ੀਏ ਉਪਰ ਲਾਈਆਂ ਲਾਈਨਾਂ ਕਿਉਂ ਨਹੀਂ ? ਅਸਲ ਲਿਖਾਰੀ ਅਜਿਹੀਆਂ ਭੁੱਲਾਂ ਕਿਵੇਂ ਕਰ ਸਕਦਾ ਸੀ ? ਇਸ ਤੋਂ ਸਿਧ ਹੈ ਜੋ ਬੀੜ ਤੋੜ ਕੇ ਕਈ ਖਾਲੀ ਪਤਰੇ ਪਿਛੋਂ ਪਾਏ ਗਏ ਜੋ ਕਿਸੀ ਖਾਸ ਸਕੀਮ ਦੇ ਅਧੀਨ ਕੀਤਾ ਗਿਆ ਜਾਪਦਾ ਹੈ । ਖਾਲੀ ਪਤ੍ਰਿਆਂ ਉਤੇ ਹਾਸ਼ੀਏ ਦੀਆਂ ਲਕੀਰਾਂ ਨਾ ਹੋਣੀਆਂ ਇਸ ਖੇਲੀ ਗਈ ਚਾਲਾਕੀ ਨੂੰ ਦਸ ਰਹੀਆਂ ਹਨ ।

ਆਪ ਜੀ ਦਾ ਅੱਠ ਅੱਠ ਪਤ੍ਰਿਆਂ ਦੀਆਂ ੧੨੩ ਸੈਂਚੀਆਂ ਵਾਲਾ ਹਿਸਾਬ ਭੀ ਗਲਤ ਹੈ ੧੨੩ ਸੈਂਚੀਆਂ ਦੇ ੧੨੩ × ੮ = ੯੮੪ ਪਤ੍ਰੇ ਬਣਦੇ ਹਨ । ਇਨ੍ਹਾਂ ਸੈਚੀਆਂ ਵਿਚੋਂ ੮ ਸੈਂਚੀਆਂ ਤਤਕਰੇ ਵਾਸਤੇ ਰਖ ਲਈਆਂ ਗਈਆਂ ਮੰਨੀਆਂ ਹਨ । ਇਨ੍ਹਾਂ ੮ ਸੈਂਚੀਆਂ ਦੇ ਪਤਰੇ ੮ × ੮ = ੬੪ ਬਣਦੇ ਹਨ ਪਰ ੮ ਸੈਂਚੀਆਂ ਦਾ ਖਾਤਮਾ ਪਹਿਲੇ ਤਿੰਨ ਪਤਰੇ ਖਾਲੀ ਛੱਡ ਕੇ ੪੫ ਅੰਕ ਪੁਰ ਹੁੰਦਾ ਹੈ ਗਲਤ ਲਿਖੇ ਗਏ ਹਨ । ਬਾਕੀ ਦੇ ੧੬ ਪਤਰੇ ਕਿਧਰ ਗਏ ? ਅਗੋਂ ਨਵੀਂ ਸੈਂਚੀ ੪੬ ਤੋਂ ਆਰੰਭ ਹੁੰਦੀ ਹੈ ਦਾ ਵੇਰਵਾ ਭੀ ਗਲਤ ਦਿੱਤਾ ਹੈ । ਕਿਉਂਕਿ ਅਗੇ ੬੮ ਪੰਨੇ ਉਤੇ ੩੧੬/੨ ਖਾਲੀ ਪਤਰੇ ਮਗਰੋਂ ਸੈਂਚੀ ਦਾ ਅੰਕ ੩੧੭ ਦਿਤਾ ਹੈ ਅਤੇ ੩੮ਵੀਂ ਸੈਂਚੀ ਮੁੱਕੀ ੩੯ ਚੱਲੀ ਇਸ ਨੂੰ ਝੂਠਲਾ ਰਿਹਾ ਹੈ । ੩੧੭ ਵਿਚ ਪਹਿਲੇ ੩ ਵਰਕੇ ਪਾਕੇ ੩੨੧ ਪਤਰੇ ਬਣਦੇ ਹਨ ਅਤੇ ਸੈਂਚੀ ਨੂੰ ੩੨੦/੮ = ੪੦ ਬਣਦੀ ਹੈ ਜੋ ਮੁਕ ਗਈ ਅਤੇ ੪੧ ਵੀਂ ਚੱਲੀ (ਸ਼ੁਰੂ) ਹੈ ।

ਆਪ ਦੇ ਹਿਸਾਬ ਨਾਲ ੧੨੩ ਸੈਂਚੀਆਂ ਦੇ ਪਤਰੇ ੧੨੩ × ੮ = ੯੮੪ ਬਣਦੇ ਹਨ, ੯੭੪ ਉਤੇ ਰਾਗ ਮਾਲਾ ਮੰਨੀ ਹੈ ਇਸ ਤੋਂ ਪਿਛੋਂ ੪ ਪਤਰੇ ਖਾਲੀ ਪਏ ਲਿਖਿਆ ਹੈ । ਤਾਂ ਤੇ ਸਾਰੇ ਪਤਰੇ ੯੭੪ + ੪ = ੯੭੮ ਹੀ ਹੋਏ । ਬਾਕੀ ਦੇ ਛੇ ਪਤਰੇ ਕਿਧਰ ਗਏ ?

ਸਿਆਣਿਆਂ ਨੇ ਕਹਿਆ ਹੈ ਕਿ ਮੰਤ੍ਰ ਉਹ ਜੋ ਸਿਰ ਪਰ ਚੜ ਕੇ ਬੋਲੇ ਆਪ ਨੇ ਜਦ ਗੁਰੂ ਬਾਬੇ ਦੇ ਕੁਲ ਪਤਰੇ ੯੭੪ ਵਾਲੀ ਲਿਖਤ ਕਰਤਾਰ ਪੁਰੀ ਬੀੜ ਵਿਚ ਤ੍ਰਿਧਰੇ ਭੀ ਲਿਖੀ ਹੋਈ ਨਹੀਂ ਵੇਖੀ । ਫਿਰ ੯੭੪ ਪਤਰੇ ਪਰ ਰਾਗ ਮਾਲਾ

ਲਿਖੀ ਹੋਈ ਦੱਸਣ ਦੀ ਕੀ ਲੋੜ ਪੈ ਗਈ ? ੯੭੪ ਉਤੇ ਰਾਗ ਮਾਲਾ ਸਿੱਧ ਕਰਨ ਦਾ ਜਤਨ ਜ਼ਾਹਿਰ ਕਰ ਰਹਿਆ ਹੈ ਕਿ ਸਾਰੇ ਪਤਰੇ ਗੁਰੂ ਬਾਬੇ ਕੇ ੯੭੪ ਵਾਲੀ ਲਿਖਤ ਇਸ ਪੋਥੀ ਸਾਹਿਬ ਵਿਚ ਸੀ ਜੋ ਪਿਛੋਂ ਕਢ ਦਿੱਤੀ ਗਈ ਹੈ।

ਅੱਗੇ ਆਪ ਬੀੜ ਦੀ ਜਿਲਦ ਖੋਲਕੇ ਹਾਸ਼ੀਏ ਲਗਾਣ ਵੇਲੇ ਕਈ (ਕੀਤੀ) ਤਬਦੀਲੀਆਂ ਨੂੰ, ਭੁਲਾਂ ਹੋ ਗਈਆਂ ਲਿਖਦੇ ਹਨ ਅਤੇ ਲਿਖਿਆ ਹੈ ਕਿ ਖ਼ਾਲੀ ਪਤਰੇ ਇਸ ਆਸ ਤੇ ਛੱਡ ਦਿੱਤੇ (ਰੱਖੇ) ਗਏ ਸਨ ਕਿ ਮਤਾਂ ਕੋਈ ਹੋਰ ਸ਼ਬਦ ਆ ਜਾਵੇ ? ਇਸ ਲਈ ਕਈ ਥਾਈਂ ਸਿਰਲੇਖ ਤਾਂ ਦਿਤਾ ਹੈ ਪਰ ਸ਼ਬਦ ਕੋਈ ਨਹੀਂ। ਜਿਵੇਂ ਟੋਡੀ ਮਹਲਾ ੫ । ੧੫ । ਅਗੇ ਸ਼ਬਦ ਕੋਈ ਨਹੀਂ (ਪੰਨਾ ੮੬) । ਇਹ ਇਸ ਆਸ ਵਿਚ ਲਿਖ ਦਿਤਾ ਕਿ ਨਵਾਂ ਸ਼ਬਦ ਅਗੋਂ ਆਵੇਗਾ, ਏਥੇ ਲਿਖ ਦਿਆਂਗੇ । ਪਰ ਹੋਰ ਸ਼ਬਦ ਆਇਆ ਕੋਈ ਨਾ ਤੇ ਸਿਰਲੇਖ ਲਿਖਿਆ ਹੀ ਰਹਿ ਗਿਆ ।

ਆਪ ਜੀ ਦੀ ਇਸ ਯੁਕਤੀ (LOGIC ਲੋਜਿਕ) ਨੂੰ ਕੌਣ ਮੰਨਣ ਲੱਗਿਆ ਹੈ। ਇਸ ਤਰ੍ਹਾਂ ਆਪ ਸਿਖਾਂ ਦੀਆਂ ਅੱਖਾਂ ਵਿਚ ਅਪਣੀ ਮਤ ਦੀ ਧੂੜ ਨਾ ਪਾਵੋ । ਆਪ ਨੇ ਇਸ ਪੰਨੇ ਦੇ ਅਪਣੀ ਪੁਸਤਕ ਦੇ ਪੰਨੇ ੮੬ ਨੂੰ ਹੀ ਚੰਗੀ ਤਰ੍ਹਾਂ ਵਾਚੋ । ਆਰੰਭ ਵਿਚ ਹੀ ਲਿਖਿਆ ਹੈ ਕਿ ਜਿਥੇ "ਭਾਗੁ ਲਿਖੋਰਾ" ਵਾਲਾ ਸ਼ਬਦ ਮੁਕਿਆ

ਹੈ । ਅਗੇ ਟੋਡੀ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ਲਿਖਕੇ ਅਗੇ ਥਾਂ ਖ਼ਾਲੀ ਹੈ। ਇਹ ਸ਼ਬਦ ਫਿਰ ਸਿਰਲੇਖ ਦੁਹਰਾ ਕੇ ੫੨੮/੨ ਪੁਰ ਹੈ। ਟੋਡੀ ਮਹਲਾ ੫ ਘਰੁ ੧ ਦੁਪਦੇ। ਕਿਉਂ ਜੀ ਇਹ ਇਸ ਤਰ੍ਹਾਂ ਦੋਵਾਰਾ ਕਿਉਂ ਲਿਖਿਆ ਗਿਆ ਹੈ ? ਅਗੇ ਪੰਨਾ ੫੩੨/੨ (ਇਸੀ ੮੬ ਪੰਨੇ ਪੁਰ) ੨ । ੧੧ । ੩੦ । ਟੋਡੀ ਮਹਲਾ ੫ ਅਗੇ ਸ਼ਬਦ ਕੋਈ ਨਹੀਂ ਲਿਖਿਆ ਹੋਇਆ ਹੈ । ਪੰਨਾ ੫੩੪/੧... ਨਾਨਕ ਮਤਿ ਪਾਈ । ੨ । ੧ । ਬੈਰਾੜੀ ਮਹਲਾ ੫ ਪਰ ਅਗੇ ਸਬਦ ਕੋਈ ਨਹੀਂ । ਇਸ ਤਰ੍ਹਾਂ ਦੇ ਹੋਰ ਭੀ ਅਨੇਕ ਸਿਰਲੇਖ ਹਨ ਜਿਨ੍ਹਾਂ ਅਗੇ ਕੋਈ ਸਬਦ ਨਹੀਂ ।

ਸਤਿਗੁਰੂ ਅਰਜਨ ਦੇਵ ਜੀ ਲਿਖਵਾਨ ਵਾਲੇ ਸਨ । ਉਨ੍ਹਾਂ ਨੇ ਵਿਰਸੇ ਵਿਚ ਪ੍ਰਾਪਤਿ ਹੋਈ ਚੋਹਾਂ ਗੁਰੂ ਸਾਹਿਬਾਨ ਦੀ ਅਤੇ ਅਪਣੀ ਰਚੀ ਸਾਰੀ ਬਾਣੀ ਨੂੰ ਰਾਗਾਂ ਸਿਰ ਤਰਤੀਬ ਦੇ ਕੇ ਵਿਆਕਰਣਿਕ ਢੰਗ ਨਾਲ ਲਿਖਵਾਣੀ ਸ਼ੁਰੂ ਕੀਤੀ ਅਤੇ ਬਾ:

ਗੁਰਦਾਸ ਜੀ ਲਿਖਦੇ ਗਏ। ਉਨ੍ਹਾਂ ਦੇ ਅਪਣੇ ਉਚਾਰੇ ਹੋਏ ਸ਼ਬਦ ਕਿਥੋਂ ਆਉਣੇ ਸਨ ? ਜੋ ਟੋਡੀ ਮ: ੫, ਬੈਰਾੜੀ ਮ: ੫, ਸ੍ਰੀ ਰਾਗੁ ਮਹਲਾ ੫ ਆਦਿ ਸਿਰਲੇਖ ਲਿਖਕੇ ਲਿਖੇ ਨਹੀਂ ਗਏ ? ਕੀ ਸਤਿਗੁਰੂ ਅਰਜਨ ਦੇਵ ਜੀ ਨੂੰ ਅਪਣੇ ਸ਼ਬਦਾਂ ਦਾ ਭੀ ਪਤਾ ਨਹੀਂ ਸੀ ? ਕੀ ਕੁਝ ਸ਼ਬਦ ਆਪ ਜੀ ਨੇ ਉਚਾਰ ਕੇ ਕਿਸੀ ਹੋਰ ਸਿਖ ਪਾਸ ਰੱਖ (ਸੰਭਾਲ) ਛਡੇ ਸਨ ? ਇਹ ਲੇਖਕ ਕਿਵੇਂ ਅਪਣੀ ਮਨਮਤੀ ਦਲੀਲ ਦੀ ਕਸਉਟੀ ਵਰਤ ਕੇ ਅਭੁਲ ਸਤਿਗੁਰੂ ਜੀ ਨੂੰ ਭੁਲਣਹਾਰ ਬਣਾ ਰਹਿਆ ਹੈ ? ਇਸ ਤਰ੍ਹਾਂ ਲਿਖਣ ਲਗਿਆਂ ਕੁਝ ਤਾਂ ਅਕਲ ਤੋਂ ਕੰਮ ਲੈਣਾ ਸੀ ?

## ਇਸ ਬੀੜ ਦੇ ਤਤਕਰੇ ਵਾਰੇ

(ੳ) ਇਸ ਪੁਸਤਕ ਦੇ ਪੰਨੇ ੪ ਉਤੇ ੪੫੦ ਨੀਸਾਣੁ ਸ੍ਰੀ ਗੁਰੂ ਜੀਉਕੇ ਦਸਤਖਤ ਮਹਲਾ ੬, ਸਾਫ ਦਸ ਰਹਿਆ ਹੈ ਜੋ ਇਹ ਬੀੜ ਗੁਰੂ ਹਰਿ ਗੋਬਿੰਦ ਜੀ ਸਾਹਿਬ ਦੇ ਵੇਲੇ ਦੀ ਹੈ।

(ਅ) ੯੭੪ ਰਾਗ ਮਾਲਾ ਤਥਾ ਸਿੰਘਲ ਦੀਪ ਦੀ ਸ਼ਿਭਨਾਭ ਰਾਜੇ ਕੀ ਬਿਧੀ। ਇਸ ਤੋਂ ਸਾਫ ਪਤਾ ਲਗਦਾ ਹੈ ਜੋ ਰਾਗ ਮਾਲਾ ਤੇ ਉਸ ਤੋਂ ਮਗਰੋਂ ਭੀ ਰਚਨਾ ਸੀ। ਰਾਗ ਮਾਲਾ ਰੱਖ ਲਈ ਗਈ ਬਾਕੀ ਰਚਨਾ ਕੱਢ ਦਿੱਤੀ। ਜਿਸ ਤੋਂ ਇਸ ਬੀੜ ਵਿਚ ਹਸਤਕਸ਼ੇਪ ਹੁੰਦੇ ਰਹੇ ਦਾ ਗਿਆਨ ਹੋ ਜਾਂਦਾ ਹੈ।

(ੲ) 'ਇਸ ਬੀੜ ਦੇ ਸ਼ਬਦਾਂ ਦੇ ਤਤਕਰੇ ਦਾ ਛਪੀ ਹੋਈ ਬੀੜ ਨਾਲ ਕੋਈ ੨੫ ਪ੍ਰਤੀਕਾਂ ਨਾ ਮਿਲਣੀਆਂ (ਪ੍ਰਤੀਕਾਂ ਦਾ ਆਪਸੀ ਫਰਕ) ਜ਼ਾਹਿਰ ਕਰਦਾ ਹੈ ਕਿ ਤਤਕਰਾ ਕਿਸੀ ਹੋਰ ਨੇ ਲਿਖਿਆ ਹੈ।

(ਸ) ਸ਼ਬਦਾਂ ਦੇ ਤਤਕਰੇ ਵਿਚ ਭਗਤ ਰਚਨਾ ਦੇ ਸ਼ਬਦਾਂ ਦਾ ਤਤਕਰਾ ਨਾ ਹੋਣਾ। ਕੇਵਲ ਭਗਤਾਂ ਦੀ ਬਾਣੀ ਲਿਖਕੇ ਬਸ ਕਰ ਜਾਣਾ ਸਿਧ ਕਰਦਾ ਹੈ ਭਗਤ ਰਚਨਾ ਖਾਲੀ ਪਤਰਿਆਂ ਤੇ ਪਿਛੋਂ ਲਿਖੀ ਗਈ ਹੈ ਨਹੀਂ ਤਾਂ ਕੋਈ ਵਜਾ ਨਹੀਂ ਸੀ ਜੋ ਭਗਤਾਂ ਦੇ ਸ਼ਬਦਾਂ ਦਾ ਤਤਕਰੇ ਵਿਚ ਜ਼ਿਕਰ ਨਾ ਹੁੰਦਾ ?

(ਹ) ਇਸ ਵਿਚ ਆਸਾ ਮ: ੫ ਦਾ ਚਉਪਦਾ "ਏਕੁ ਸਿਮਰਿ ਮਨ ਮਾਹੀ" ੧੪੭ ਨੰਬਰ ਤੋਂ ਮਗਰੋਂ ਆਇਆ ਹੀ ਨਹੀਂ। ਸਾਰੇ ਚਉਪਦੇ ਮ: ੫ ਦੇ ੧੬੩ ਹਨ ਪਰ ਲਿਖ ਮਾਰੇ ਹਨ ੧੬੪। ਇਹ ਨੰ: ੧੫੪ ਤੋਂ ੧੫੭ ਉਤੇ ਟਪੂਸੀ ਜਾ ਮਾਰੀ ਕਾਰਨ ਹੋਇਆ ਜਾਪਦਾ ਹੈ।

(ਕ) ਤਤਕਰਾ ਸਬਦਾਂ ਦਾ ਭੀ ਪੂਰਾ ਨਹੀਂ ਕਿਉਂਕਿ ਪੁਸਤਕ ਦੇ ਪੰਨੇ ੪੨ ਪੁਰ ਪ੍ਰਭਾਤੀ ਮ: ੫ ਦੀ ਅਖੀਰਲੀ ਅਸ਼ਟ ਪਦੀ "ਸਿਮਰਤ ਨਾਮੁ ਕਿਲਬਿਖ ਸਭਿ ਕਾਟੇ" ਦੀ ਪ੍ਰਤੀਕ ਦੇ ਕੇ,

੧. ਬਾਣੀ ਭਗਤਾਂ ਕੀ ਪਤਿ ੯੩੨

ਤਤਕਰਾ ਸਮਾਪਤ ਕੀਤਾ ਹੋਇਆ ਹੈ। ਜਿਸ ਦਾ ਸਿੱਧਾ ਅਰਥ ਤਾਂ ਇਹ ਹੋਵੇਗਾ ਕਿ ਸਹਸਕ੍ਰਿਤੀ ਸਲੋਕ, ਗਾਥਾ, ਫੁਨਹੇ, ਚਉਬੋਲੇ, ਸਲੋਕ ਕਬੀਰ, ਸਲੋਕ ਫਰੀਦ ਅਤੇ ਭੱਟਾਂ ਦੇ ਸਵੈਯੇ ਆਦਿ ਕਿਸੀ ਨੇ ਪਿਛੋਂ ਲਿਖੇ ਸਨ ਜਿਸ ਕਰਕੇ ਤਤਕਰਾ ਅਧੂਰਾ ਰਹਿ ਗਿਆ। ਇਹ ਅਧੂਰਾ ਤਤਕਰਾ ਹੀ ਦੱਸ ਰਹਿਆ ਹੈ ਜੋ ਇਹ ਪੋਥੀ ਸਾਹਿਬ ਭਾ: ਗੁਰਦਾਸ ਜੀ ਦੀ ਲਿਖੀ ਹੋਈ ਨਹੀਂ। ਉਹ ਤਤਕਰੇ ਨੂੰ (ਜਦੋਂ ਇਹ ਲਿਖਿਆ ਹੀ ਸਬਦਾਂ ਦੀਆਂ ਪ੍ਰਤੀਕਾਂ ਦਸਣ ਲਈ ਸੀ) ਅਧੂਰਾ ਨਹੀਂ ਛਡ ਸਕਦੇ ਸਨ ?

## ਕਰਤਾਰਪੁਰੀ ਬੀੜ ਦਾ ਪੰਨੇ ਵਾਰ ਵੇਰਵਾ

"ਉਘਰਿ ਗਇਆ ਜੈਸੇ ਖੋਟਾ ਢਬੂਆ ਨਦਰਿ ਸਰਾਫਾ ਆਇਆ"।

(ਆਸਾ ਮਹਲਾ ੫—੪੨)

ਉਪ੍ਰੋਕਤ ਪੁਸਤਕ ਦੇ ਅਗੇ ਜਾ ਕੇ ੮੧,੮੨ ਪੰਨਿਆ ਵਿਚ (ਉਤੇ) ਬੀੜ ਦਾ ਪੰਨੇ ਵਾਰ ਵੇਰਵਾ ਦਿਤਾ ਹੋਇਆ ਹੈ ਜਿਸ ਦਾ ਸੰਖੇਪ ਲਿਖਕੇ ਗੁਰਮਤਿ ਵਿਚਾਰ ਪੇਸ਼ ਕੀਤੀ ਜਾਂਦੀ ਹੈ।

੧. ਤਤਕਰੇ ਦੇ ਮਗਰੋਂ ਸਿਕਸਤਾ ਗੁਰਮੁਖੀ ਵਿਚ ਰਸਾਇਣੀ ਨੁਸਖਾ ਲਿਖਿਆ ਹੋਇਆ ਹੈ, ਜਿਸ ਦਾ ਗੁਰਬਾਣੀ ਨਾਲ ਸੰਬੰਧ ਹੀ ਨਹੀਂ। ਇਸ ਸਿਕਸਤਾ ਗੁਰਮੁਖੀ ਦੀ ਕਾਢ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਕੱਢੀ ਸੀ। ਇਸ ਤੋਂ ਪ੍ਰਤੀਤ ਹੁੰਦਾ ਹੈ ਜੋ ਇਹ ਬੀੜ ਪੁਰਾਣੀ ਨਹੀਂ।

੨. ਅਗੇ ਜੋਤੀ ਜੋਤਿ ਸਮਾਵਨ ਦੇ ਚਲਿਤ੍ਰ ਹਨ ਜੋ ਇਕੋ ਕਲਮ ਦੇ ਲਿਖੇ ਹੋਏ ਮੰਨੇ ਹਨ। ਇਨ੍ਹਾਂ ਵਿਚ "ਸੰਮਤ ੧੬੬੩ ਜੇਠ ਸੁਦੀ ੪ ਸੁਕਰਵਾਰਿ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਸਮਾਣੇ" ਲਿਖਿਆ ਹੋਇਆ ਸਾਫ ਸਿਧ ਕਰਦਾ ਹੈ ਜੋ ਇਹ ਬੀੜ ਸਤਿਗੁਰੂ ਜੀ ਦੀ ਸ਼ਹੀਦੀ ਮਗਰੋਂ ਦੇਰ ਬਾਦ ਲਿਖੀ ਗਈ ਸੀ।

੩. ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀ ਕੀਰਤਪੁਰ ਸਮਾਣੇ ਦਾ ਲੇਖ ਇਸ

ਬੀੜ ਨੂੰ ਹੋਰ ਭੀ ਮਗਰੋਂ ਦੀ ਲਿਖੀ ਹੋਈ ਦੱਸ ਰਹਿਆ ਹੈ ।

੪. ਮੂਲ ਮੰਤ੍ਰ ਆਰੰਭ ਵਿਚ ਸਜਾ ਕੇ ਬੇਲ ਬੂਟਿਆਂ ਵਿਚ ਛੁਪਾਇਆ ਹੋਇਆ ਹੈ ਜੋ ਇਕ ਕਾਗਜ਼ ਦੇ ਟੁਕੜੇ ਉਤੇ ਲਿਖ ਕੇ ਪੂਰੇ ਵਰਕੇ ਉਤੇ ਮਧ ਵਿਚ ਚਿਪਕਾਇਆ ਹੋਇਆ ਹੈ । ਇਸ ਵਾਰੇ ਪੜ੍ਹੋ ਸੁਆਮੀ ਹਰਿਨਾਮ ਦਾਸ ਦੇ ਵਿਚਾਰ ਜੋ ਪਿਛੇ ਲਿਖੇ ਜਾ ਚੁਕੇ ਹਨ ।

੫. ਕਈ ਭੁੱਲੀਆਂ ਤੇ ਰਹਿ ਗਈਆਂ ਤੁਕਾਂ (ਤੇ ਅੰਕ) ਜਾਂ ਤਾਂ ਦੋ ਪਾਲਾਂ ਦੇ ਵਿਚਕਾਰ ਲਿਖੀਆਂ ਗਈਆਂ ਹਨ ਜਾਂ ਹਾਸ਼ੀਏ ਪੁਰ ਲਿਖੀਆਂ ਹਨ ਦੇਖੋ ਪੁਸਤਕ ਦਾ ਪੰਨਾ ੪੭, ੫੦, ੫੨, ੬੨, ੬੩, ੬੪, ੬੬, ੬੯, ੭੨, ੭੩, ੭੫, ੭੬, ੭੭, ੭੯, ੮੦, ੮੨, ੮੩, ੯੬, ੯੭, ੯੮, ੯੯, ੧੧੬, ੧੨੦ ਅਜੇਹੀਆਂ ਉਕਾਈਆਂ ਵਾਰ ਵਾਰ ਸਾਵਧਾਨ ਤੇ ਹੁਸ਼ਿਆਰ ਲਿਖਾਰੀ ਨਹੀਂ ਕਰ ਸਕਦਾ ।

੬. ਕਈ ਤੁਕਾਂ ਹੜਤਾਲ ਫੇਰਕੇ ਮਿਟਾਈਆਂ ਹੋਈਆਂ ਹਨ ਜਾਂ ਕਟੀਆਂ ਹੋਈਆਂ ਹਨ —

ਜਿਵੇਂ, ੬੪ ਪਰ ਧਰ ਅੰਬਰ ਵਿਚ ਵੇਲੜੀ, ਪੰਨਾ ੬੭, ੭੩ ਦੇਖਹੁ ਲੰਗਾ ਹਰਿ ਕੀ ਸਗਾਈ ਕਟਿਆ ਹੋਇਆ ਹੈ, ੮੨, ੮੩, ੮੪, ੮੭, ੧੦੫, ੧੦੬, ਮੀਰਾਬਾਈ ਦਾ ਸ਼ਬਦ ਕਟਿਆ ਹੋਇਆ ਹੈ । ੧੦੮, ੧੧੫, ੧੧੬, ੧੧੯, ੧੨੨,

੭. ਕਈ ਜਗਾ ਹੜਤਾਲ ਫੇਰ ਕੇ ਮਿਟਾਏ ਹੋਏ ਅੰਕਾਂ ਜਾਂ ਤੁਕਾਂ ਉਤੇ ਦੁਬਾਰਾ ਨਵੇਂ ਅੰਕ ਜਾਂ ਤੁਕ ਲਿਖੀ ਹੋਈ ਹੈ । ਦੇਖੋ ਪੰਨਾ ੪੭, ੫੨, ੫੩, ੫੪, ੫੫, ੫੬, ੫੭, ੬੦, ੭੦, ੭੩, ੭੫, ੭੮, ੮੦, ੯੦, ੯੨, ੯੩, ੯੫, ੯੯, ੧੦੯, ੧੧੦, ੧੧੨, ੧੧੩, ੧੧੪, ੧੧੬, ੧੨੧, ੧੨੭,

੮. ਕਈ ਥਾਉਂ "ਸਤਿਗੁਰ ਪ੍ਰਸਾਦਿ" ਸ਼ਬਦ ਵਾਧੂ ਲਿਖੇ ਹੋਏ ਹਨ । ਇਸ ਲਈ ਦੇਖੋ ਪੰਨਾ ੪੬, ੬੧, ੧੦੮,

੯. ਜਗਾ ਜਗਾ ਸ਼ਬਦਾਂ ਦੀ ਗਿਣਤੀ ਹੜਤਾਲ ਫੇਰ ਕੇ ਠੀਕ ਕੀਤੀ ਹੋਈ ਹੈ । ਸਾਵਧਾਨਤਾ ਨਾਲ ਲਿਖਣ ਵਾਲਾ ਇਸ ਤਰ੍ਹਾਂ ਵਾਰ ਵਾਰ ਨਹੀਂ ਕਰਦਾ ? ਸ਼ੁਧ ਕੀਤੀ ਗਈ ਗਿਣਤੀ ਲਈ ਦੇਖੋ ਪੰਨਾ ੪੭, ੪੮, ੪੯, ੫੦, ੫੧,

੧੦. ਕਈ ਰਾਗਾਂ ਵਿਚ ਸਿਰਲੇਖ ਲਿਖ ਕੇ ਅਗੇ ਕੋਈ ਸ਼ਬਦ ਨਹੀਂ ਲਿਖਿਆ ਗਿਆ । ਪੁਸਤਕ ਦਾ ਲੇਖਕ ਤਾਂ ਲਿਖਦਾ ਹੈ ਕਿ ਕਿਸੀ ਹੋਰ ਸ਼ਬਦ ਦੇ

ਕਿਧਰੇਂ ਮਿਲ ਜਾਣ ਦੀ ਸੰਭਾਵਨਾ ਕਰਕੇ ਇਸ ਤਰ੍ਹਾਂ ਛਡ ਛਡਾਈ ਹੋਈ ਹੈ ਪਰ ਇਹ ਸ਼ਬਦ ਸਾਰੇ ਗੁਰੂ ਅਰਜਨ ਦੇਵ ਜੀ ਦੇ ਹੀ ਸਨ (ਹਨ) ਫਿਰ ਉਹ ਸ਼ਬਦ ਜਾਂ ਤਾਂ ਕਿਤੇ ਰੱਖ ਕੇ ਭੁਲ ਗਏ ਜਾਂ ਲੇਖਕ ਦੇ ਅਪਣੇ ਦਿਮਾਗ ਦੀ ਕਾਢ ਹੈ ਜੋ ਗੁਰੂ ਜੀ ਨੂੰ ਭੁਲਨਹਾਰ ਸਿਧ ਕਰਨ ਉਤੇ ਤੁਲਿਆ ਜਾਪਦਾ ਹੈ। ਅਜੇਹੇ ਸ਼ਬਦ ਪੰਨਾ ੪੯, ੫੭, ੬੪, ੬੬, ੭੯, ੮੫, ੯੧, ੯੨, ੧੦੮, ੧੧੦, ਲਿਖੇ ਹੀ ਨਹੀਂ ਗਏ। ਲਿਖਣ ਵਾਲੇ ਨੇ ਅਜੀਬ ਤਮਾਸ਼ਾ ਬਣਾ ਰਖਿਆ ਹੈ।

੧੧. ਕਈ ਸ਼ਬਦ ਦੁਹਰਾਗਤ ਕਰਕੇ ਕਟੇ ਹੋਏ ਹਨ। ਜਿਸਤੋਂ ਸਿੱਧ ਹੁੰਦਾ ਹੈ ਜੋ ਲਿਖਾਰੀ ਅਨਾੜੀ ਹੈ। ਅਤੇ ਗਲਤੀ ਉਤੇ ਗਲਤੀ ਕਰੀ ਜਾਂਦਾ ਹੈ। ਦੁਰਾਗਤ ਕੀਤੇ ਸ਼ਬਦਾਂ ਲਈ ਦੇਖੋ ਪੰਨਾ ੫੧, ੫੭, ੮੪.

੧੨. ਕਈ ਪਤਰੇ ਖਾਲੀ ਪਏ ਹਨ। ਕਈਆਂ ਉਤੇ ਹਾਸ਼ੀਏ ਦੀਆਂ ਲਕੀਰਾਂ ਹੀ ਨਹੀਂ ਹਨ, ੪੨੭, ੪੨੮, ੬੦੦, ੬੦੧, ੭੪੨, ੮੪੨, ੮੪੩, ੯੭੪।

ਇਸ ਤੋਂ ਜ਼ਾਹਿਰ ਹੈ ਕਿ ਪੰਨੇ ਬਦਲਨ ਲਈ ਇਹ ਚਾਲਾਕੀ ਕੀਤੀ ਗਈ ਹੈ।

੧੩. ਵਾਰਾਂ ਦੇ ਸ਼ਲੋਕਾਂ ਉਤੇ ਮਹਲੇ ਪਿਛੋਂ ਬਰੀਕ ਕਲਮ ਨਾਲ ਪਾਲ ਉਪਰ ਲਿਖੇ ਗਏ ਹਨ। ਮਹਿਲਿਆਂ ਦੀ ਭੁੱਲ ਸਾਫ ਪਤਾ ਦਿੰਦੀ ਹੈ ਜੋ ਇਹ ਸਾਧਾਂ ਦੇ ਚੇਲਿਆਂ ਦੀ ਲਿਖੀ ਹੋਈ ਬੀੜ ਹੈ। ਵੇਖੋ ਪੰਨਾ ੫੨, ੬੧, ੮੦, ੮੨, ੮੫, ੯੦, ੯੩, ੯੮, ੧੦੫, ੧੧੨, ੧੧੪, ੧੧੬, ੭੫, ੭੨, ੬੨,

੧੪. ਧੁਨਾਂ ਬਰੀਕ ਕਲਮ ਨਾਲ ਪਿਛੋਂ ਲਿਖੀਆਂ ਹੋਈਆਂ ਹਨ ਜੋ ਸਾਬਤ ਕਰਦੀਆਂ ਹਨ ਕਿ ਇਹ ਪਿਛੋਂ ਲਿਖੀਆਂ ਗਈਆਂ ਹਨ। ਅਸਲ ਲਿਖਾਰੀ ਉਸੀ ਕਲਮ ਨਾਲ ਲਿਖਦਾ ਹੈ ਜਿਸ ਕਲਮ ਨਾਲ ਵਾਰਾਂ ਲਿਖੀਆਂ ਗਈਆਂ ਸਨ, ਵੇਖੋ ਪੰਨਾ ੫੪, ੭੨, ੭੫, ੮੦, ੯੮, ੧੧੨, ੧੧੪, ੬੨,

੧੫. ਕਈ ਥਾਈਂ ਸ਼ਬਦਾਂ ਦੀ ਗਿਣਤੀ ਰਾਗ ਲਿਖ ਕੇ ਦਿਤੀ ਹੈ ਜਿਵੇਂ ੨।੭। ਗਉੜੀ ਮ: ੫।੧੬੫। ਪੰਨਾ ੫੮,। ਪੰਨਾ ੬੬, ੭੭, ੬੨, ਕੀ ਅਸਲ ਲਿਖਾਰੀ ਇਸ ਤਰ੍ਹਾਂ ਦੀ ਬੇਤਰਤੀਬੀ ਕਰ ਸਕਦਾ ਸੀ।

੧੬. ਸਫਿਆਂ (ਅੰਕਾਂ) ਦੀ ਗੜਬੜ ਦੇਖੋ ਪੰਨਾ ੭੧ ਉਤੇ ੩੪੮। ੨ ਉਤੇ ਪਤਰਾ ਅੰਕ ੩੪੯ ਫਿਰ ਅੰਕ ੩੪੯ ਇਸ ਉਤੇ ੩੫੭ ਅਤੇ ਅਗੇ ਫਿਰ ਅੰਕ

੩੫੭ ਦਰਜ ਹੈ । ੭੭੮ । ੧ ਵਾਰੇ ਪੰਨਾ ੧੦੩ ਦਾ ਨੋਟ ਵੇਖੋ । ਅਤੇ ਪੰਨਾ ੧੦੪ ਭੀ ਪੜ੍ਹੋ । ੧੦੫ ਪੰਨਾ ਭੀ ਵੇਖਣ ਵਾਲਾ ਹੈ ।

ਹੋਰ ਇਸ ਤਰ੍ਹਾਂ ਦੀ ਬਹੁਤ ਗੜ ਬੜ ਹੈ ਜੋ ਅਸਲ ਪੁਸਤਕ ਨੂੰ ਪੜ੍ਹਕੇ ਹੀ ਪਤਾ ਲਗਦਾ ਹੈ ।

੧੭. ਦੂਜੇ ਲਿਖਾਰੀਆਂ ਦੀਆਂ ਲਿਖਤਾਂ ਭੀ ਹਨ ਜੋ ਸਿਧ ਕਰਦੀਆਂ ਹਨ ਜੋ ਇਸ ਬੀੜ ਦੇ ਕਈ ਲਿਖਾਰੀ ਹਨ, ਵੇਖੋ ਪੰਨਾ ੭੫, ੭੬, ੭੭, ੭੮, ੮੪, ੮੭, ੯੧, ੯੩, ੧੦੧; ੧੦੬, ੧੦੯, ੧੧੬, ੧੧੯, ੧੨੦,

ਇਹ ਇਸ ਬੀੜ ਦੇ ਝੂਠੇ ਹੋਣ ਦੀ ਮੂੰਹ ਬੋਲਦੀ ਗਵਾਹੀ ਹੈ ।

੧੮. ਪੰਨਾ ੮੭, "ਨੀਸਾਣ ਸ੍ਰੀ ਗੁਰੂ ਜੀਉ ਕੇ ਦਸਤਖਤ ਮਹਲ ੬" ਜੋ ਅੰਕ ੫੪੧ । ੧ (੫੪੦) ਪੁਰ ਹੈ ਜ਼ਾਹਿਰ ਕਰਦਾ ਹੈ ਜੋ ਬੀੜ ਸਹੀਦੀ ਦੇ ਬਹੁਤ ਦੇਰ ਮਗਰੋਂ ਲਿਖੀ ਗਈ ਹੈ ।

੧੯. ਪਤਰਾ ੯੬੩ ਪਰ ਉਰਦੂ ਵਿਚ ਪ੍ਰਾਣ ਸੰਗਲੀ (ਪ੍ਰਾਣ ਸੰਗਲੀ ਮ: ੧) ਲਿਖਿਆ ਸਿਧ ਕਰਦਾ ਹੈ ਜੋ ਇਹ ਬੀੜ ਅਣਜਾਣ ਦੀ ਲਿਖੀ ਹੋਈ ਹੈ । ਗੁਰਮੁਖੀ ਲਿਖਾਈ ਅੰਦਰ ਉਰਦੂ ਲਿਪੀ ਦਾ ਕੀ ਕੰਮ ?

੨੦. ਇਕੋ ਰਾਗ ਦੀ ਗੁਰਬਾਣੀ ਅੰਦਰ ਕਈ ਪਤਰੇ ਖਾਲੀ ਛਡੇ ਹੋਏ ਦਸ ਰਹੇ ਹਨ ਜੋ ਇਹ ਕਈਆਂ ਦੀ ਲਿਖੀ ਹੋਈ ਹੈ । ਨਮੂਨੇ ਲਈ ਦੇਖ ਪੰਨਾ ੪੭ ਉਤੇ ੬੦ । ੨, ਪੰਨਾ ੪੯ ਉਤੇ ੮੦ । ੨ ਤੋਂ ੮੫ । ੧ ਤਕ, ਪੰਨਾ ੫੧ ਉਤੇ ੧੦੧/੧ ਤੋਂ ੧੦੩ । ੧ ਤਕ, ੧੦੫ । ੨ ਤੋਂ ੧੦੭ । ੨ ਤਕ, ੧੦੯ । ੧ ਤੋਂ ੧੧੦ । ੧ ਤਕ, ੧੧੧ । ੧,੨, ੧੧੨ । ੨ ਤੋਂ ੧੧੩ । ੨ ਤਕ. ੧੦੫ । ੧,੨ ਅਤੇ ੧੨੧ । ੧ ਤੋਂ ੧੨੪ । ੧ ਤਕ । ਇਹ ਇਕਲੇ ਸਿਰੀ ਰਾਗ ਵਿਚ ਛਡੇ ਹੋਏ ਖਾਲੀ ਪਤਰੇ ਹਨ । ਹੋਰਾਂ ਰਾਗਾਂ ਵਿਚ ਭੀ ਇਹੀ ਹਾਲ ਹੈ । ਸਤੇ ਬਲਵੰਡ ਦੀ ਵਾਰ ਭੀ ਦੋ ਪਤਰੇ ਖਾਲੀ ਛਡਕੇ ਮਗਰੋਂ ਲਿਖੀ ਹੈ । ਪੁਸਤਕ ਦਾ ਪੰਨਾ ੯੩, ਪੰਨਾ ੯੪ ਚਾਹੀਦਾ ਸੀ ਅਤੇ ੯੪ ਪੰਨਾ ੯੩ ਉਲਟ ਛਪ ਗਿਆ ਹੈ ਜੋ ਸੂਚੀ ਪਤਰ ਵਿਚ ਨਹੀਂ ਆਇਆ ।

ਸ੍ਰੀ ਕਰਤਾਰਪੁਰੀ ਬੀੜ ਦੇ ਉਪ੍ਰੋਕਤ ਸੰਖੇਪ ਦਿਗ ਦਰਸ਼ਨ ਤੋਂ ਭਲੀ ਭਾਂਤਿ ਜ਼ਾਹਿਰ ਹੋ ਰਹਿਆ ਹੈ ਜੋ ਬੀੜ ਕਿਸੀ ਡੇਰੇ ਦੇ ਮਹੰਤ ਦੇ ਚੇਲਿਆਂ ਚਾਟੜਿਆਂ ਨੇ ਕਿਸੀ ਅਸ਼ੁਧ ਬੀੜ ਤੋਂ ਉਤਾਰਾ ਕੀਤਾ ਅਤੇ ਉਤਾਰਾ ਕਰਨ ਲਗਿਆਂ ਕਈ ਗਲਤੀਆਂ

ਕਰਦੇ ਰਹੇ ਜਿਨ੍ਹਾਂ ਨੂੰ ਹੜਤਾਲ ਫੇਰ ਜਾਂ ਕਟ ਵਢਕੇ ਦਰੁਸਤ ਕਰਦੇ ਰਹੇ ਅਤੇ ਭੁਲਾਂ ਨੂੰ ਪਾਲੀਆਂ ਵਿਚਕਾਰ ਜਾਂ ਜਿਥੇ ਹਾਸ਼ੀਏ ਉਤੇ ਜਗਾ ਮਿਲੀ ਲਿਖਦੇ ਰਹੇ। ਕੋਈ ਟਾਂਵਾਂ ਪਤ੍ਰਾ ਹੀ ਹੜਤਾਲ ਫੇਰਨ, ਅਸੁਧੀਆਂ ਦਰੁਸਤ ਕਰਨ ਆਦਿ ਤੋਂ ਬਚਿਆ ਹੈ। ਕੀ ਭਾ: ਗੁਰਦਾਸ ਜੀ ਅਜੇਹੀ ਅਸ਼ੁਧ ਲਿਖਾਈ ਕਰਦੇ ਸਨ ? ਕੀ ਅਜੇਹੀ ਅਸ਼ੁਧ ਲਿਖਤ ਨੂੰ ਜੋ ਜਗਾ ਜਗਾ ਹੜਤਾਲੀ ਹੋਈ ਕੱਟੀ ਹੋਈ ਤੇ ਬਦਲੀ ਹੋਈ ਹੈ ਸਤਿਗੁਰੂ ਅਰਜਨ ਦੇਵ ਜੀ ਨੇ ਪਰਵਾਨ ਕਰਕੇ ਜਿਲਦ ਬੰਨਵਾ ਕੇ ਪ੍ਰਕਾਸ਼ ਕੀਤਾ ਸੀ ਹਰ ਗਿਰਜ਼ ਨਹੀਂ। ਸਤਿਗੁਰੂ ਜੀ ਨੇ ਹਰ ਤਰ੍ਹਾਂ ਦੀ ਗਲਤੀਆਂ ਤੋਂ ਮੁਬੱਰਾ ਗੁਰਬਾਣੀ ਦੀ ਸੁੰਦਰ ਲਿਖਵਾਈ ਅਪਣੀ ਹਜ਼ੂਰੀ ਵਿਚ ਕਰਵਾ ਕੇ ਜਿਲਦ ਬੰਨਵਾਈ ਸੀ। ਜੋ ਹਕੂਮਤ ਨੇ ਜ਼ਬਤ ਕਰ ਲਈ ਸੀ। ਇਹ ਮੌਜੂਦਾ ਅਸ਼ੁਧ ਬੀੜ ਤਾਂ ਧੀਰ ਮਲੀਆਂ ਨੇ ਅਪਣੀ ਮਾਣ ਪ੍ਰਤਿਸ਼ਠਾ ਲਈ ਅਨਾੜੀਆਂ ਤੋਂ ਲਿਖਵਾ ਰਖੀ ਹੈ।

ਅਸਲ ਵਿਚ ਸਿਖਾਂ ਦੇ ਅੰਧ ਵਿਸ਼ਵਾਸ ਨੇ ਅਤੇ ਹਿੰਦੂ ਨੁਮਾ ਗਿਆਨੀਆਂ ਨੇ ਸਿਖਾਂ ਨੂੰ ਅਸਲੀਅਤ ਤਕ ਪਹੁੰਚਨ ਹੀ ਨਹੀਂ ਦਿੱਤਾ। ਸਤਿਗੁਰੂ ਜੀ ਤਾਂ ਸਿਖਾਂ ਪ੍ਰਤੀ ਫ਼ਰਮਾ ਗਏ ਸਨ ਕਿ ਧੀਰ ਮਲੀਏ, ਰਾਮ ਰਾਈਏ, ਮਸੰਦਾਂ ਆਦਿ ਨਾਲ ਨਾ ਵਰਤਣਾ। ਅਤੇ ਸਿਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਸ ਵਿਚ ਦਸੋਂ ਹੀ ਸਤਿਗੁਰੂ ਸਾਹਿਬਾਨ ਦੀ ਗੁਰਬਾਣੀ ਸੀ ਲੜ ਲਗਾ ਕੇ ਇਸ ਨਿਰੋਲ ਗੁਰਬਾਣੀ ਦੇ ਬੋਹਿਥ ਨੂੰ ਸਿਖਾਂ ਦਾ ਜੁਗੋ ਜੁਗ ਅਟਲ ਗੁਰੂ ਥਾਪ ਗਏ ਸਨ। ਪਰ ਸਿਖ (ਭਰਮ ਗਿਆਨੀਆਂ ਦੇ ਭਰਮਾਏ ਹੋਏ) ਕਰਤਾਰਪੁਰੀ ਬੀੜ ਨੂੰ (ਜੋ ਧੀਰਮਲੀਆਂ ਨੇ ਸਿਖਾਂ ਨੂੰ ਫਸਾਣ ਖਾਤਿਰ ਅਸਲੀ ਬੀੜ ਧਮਾ ਰੱਖੀ ਹੈ) ਆਦਿ ਗੁਰੂ ਗ੍ਰੰਥ ਸਾਹਿਬ ਮੰਨੀ ਜਾ ਰਹੇ ਹਨ। ਇਸ ਬੀੜ ਅੰਦਰ ਨਾ ਸਤਿਗੁਰੂ ਤੇਗ ਬਹਾਦਰ ਜੀ ਦੀ ਬਾਣੀ ਹੈ ਨਾ ਸਤਿ-ਗੁਰੂ ਦਸਮੇਸ਼ ਜੀ ਦੀ ਗੁਰਬਾਣੀ (ਉਹ ਗੁਰਬਾਣੀ ਜਿਸ ਵਿਚੋਂ ਜਾਪ ਸਾਹਿਬ, ਸਵੈਯੇ ਚੌਪਈ ਆਦਿ ਅੰਮ੍ਰਿਤ ਪ੍ਰਚਾਰ ਤੇ ਨਿਤਨੇਮ ਲਈ ਪਰਚਾਰੀ ਗਈ) ਹੀ ਹੈ। ਕਰਤਾਰਪੁਰੀ ਬੀੜ ਦਾ ਭਾ: ਜੋਧ ਸਿੰਘ ਜੀ ਨੇ ਜੋ ਹਾਲ ਅਪਣੀ ਪੁਸਤਕ ਵਿਚ ਲਿਖਿਆ ਹੈ (ਜਿਸ ਦਾ ਸੰਖੇਪ ਦਿਤਾ ਜਾ ਚੁਕਿਆ ਹੈ) ਉਸ ਤੋਂ ਇਹ ਬੀੜ ਹਰ-ਗਿਜ਼ ਅਸਲੀ ਸਿੱਧ ਹੁੰਦੀ ਹੀ ਨਹੀਂ। ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਿਲੀ ਹੈ ਪੋਥੀ ਸਾਹਿਬ ਨੂੰ ਨਹੀਂ ? ਆਦਿ ਬੀੜ ਸੰਧੀਆ ਅਤੇ ਉਨ੍ਹਾਂ ਦੇ ਉਪਾਸ਼ਕਾਂ ਨੇ ਅਪੂਰਨ ਅਤੇ ਅਸ਼ੁਧ ਪੋਥੀ ਸਾਹਿਬ ਦਾ ਨਾਉਂ ਸਿਖਾਂ ਨੂੰ ਧੋਖਾ ਦੇਣ

ਵਾਸਤੇ ਧਰਿਆ ਹੋਇਆ ਹੈ । ਇਸ ਵਾਰੇ ਪਿਛੇ ਵਿਚਾਰ ਆ ਚੁਕੇ ਹਨ ।

ਪੰਡਿਤ ਕਰਤਾਰ ਸਿੰਘ ਜੀ ਦਾਖਾ ਨੇ ਸਲਾਹਕਾਰ ਕਮੇਟੀ ਦੀ ਰੀਪੋਟ ਦੇਖ ਕੇ ਠੀਕ ਹੀ ਸੂਚਨਾ ਨੰ: ੨ ਪ੍ਰਕਾਸ਼ੀ ਸੀ। ਉਨ੍ਹਾਂ ਦੀ ਸੂਚਨਾ ਵਿਚ ਆਏ ਖਿਆਲ ਸ੍ਰੀ ਕਰਤਾਰ ਪੁਰੀ ਬੀੜ ਦੇ ਦਰਸ਼ਨ ਨਾਮੀ ਪੁਸਤਕ ਨਾਲ ਹੂਬਹੂ ਮਿਲਦੇ ਹਨ । ਇਸ ਪੁਸਤਕ ਦੀ ਕੀਮਤ ਬਹੁਤ ਜ਼ਿਆਦਾ ਰਖੀ ਹੈ ਹਰੇਕ ਖਰੀਦ ਕੇ ਨਹੀਂ ਪੜ੍ਹ ਸਕਦਾ, ਇਸ ਲਈ ਇਸ ਪੁਸਤਕ ਦਾ ਖਲਾਂਸਾ ਉਪਰ ਦਿਤਾ ਗਿਆ ਹੈ ਤਾਕਿ ਗੁਰਸਿਖ ਵੀਰ ਅਸਲੀਅਤ ਨੂੰ ਜਾਣ ਕੇ ਅੰਧ ਵਿਸ਼ਵਾਸ ਵਿਚੋਂ ਨਿਕਲ ਆਉਣ ।

ਬਾਬਾ ਮੋਹਨ ਜੀ ਵਾਲੀ ਪੋਥੀਆਂ ਦੀ ਰਚਨਾ ਹੀ ਗੁਰਮਤਿ ਪ੍ਰਚਾਰ ਨੂੰ ਟਾਰ-ਪੀਡੋ (TORPEDO) (ਅਸਫਲ) ਕਰਨ ਲਈ ਕੀਤੀ ਗਈ ਸੀ । ਇਨ੍ਹਾਂ ਵਿਚ ਮੂਲ ਮੰਤਰ ਨੂੰ ਵਿਗਾੜ ਕੇ ਲਿਖਣ ਦਾ ਯਹੀ ਪ੍ਰਯੋਜਨ ਹੈਸੀ । ਇਕ ਪੋਥੀ ਕੋਈ ਲੈ ਗਿਆ ਸੀ । ਸੁਣਨ ਵਿਚ ਆਇਆ ਹੈ ਜੋ ਸੋਢੀਆਂ ਨੇ ਪੋਥੀਆਂ ਦੋਬਾਰਾ ਲਿਖਾਕੇ ਪੋਥੀਆਂ ਲਭ ਪਈਆਂ ਪ੍ਰਚਾਰ ਦਿੱਤਾ ਹੈ ਅਸਲ ਗੁਰਬਾਣੀ ਦਾ ਨੁਸਖਾ ਤਾਂ ਗਦੀ ਨਸ਼ੀਨੀ ਵੇਲੇ ਮਿਲਦਾ ਚਲਿਆ ਆਇਆ ਸੀ ਅਤੇ ਸਤਿਗੁਰੂ ਅਰਜਨ ਦੇਵ ਜੀ ਨੂੰ ਭੀ ਗੱਦੀ ਨਸ਼ੀਨੀ ਵੇਲੇ ਪ੍ਰਾਪਤਿ ਹੋ ਗਿਆ ਸੀ । ਪੋਥੀਆਂ ਵਾਲੀ ਸਾਖੀ ਮਨ ਘੜਤ ਹੈ । ਭਾ: ਗੁਰਦਾਸ ਜੀ ਨੇ ਪਹਿਲੀ ਵਾਰ ਦੀ ੪੬ ਵੀਂ ਪਉੜੀ ਵਿਚ ਇਸ ਬਾਤ ਦੀ ਪੁਸ਼ਟੀ ਐਉਂ ਕੀਤੀ ਹੈ—

ਗੁਰ ਨਾਨਕ ਹੁੰਦੀ ਮੋਹਰ ਹੱਥ ਗੁਰ ਅੰਗਦ ਦੀ ਦੋਹੀ ਫਿਰਾਈ ਭਾਵ ਗੁਰਬਾਣੀ ਦੀ ਮੋਹਰ ( ) ਗੁਰਗਦੀ ਨਾਲ ਮਿਲਦੀ ਰਹੀ ਹੈ । ਹੋਰ ਜ਼ਰਾ ਠਰੰਮੇ ਨਾਲ ਵਿਚਾਰ ਕਰੋ ਕਿ ਗੋਇੰਦ ਵਾਲ ਵਾਲੀ ਪੋਥੀਆਂ ਦੇ ਸ੍ਰੀ ਅੰਮ੍ਰਿਤਸਰ ਲੈ ਜਾਣ ਦਾ ਜ਼ਿਕਰ ਕਰਨ ਵਾਲਿਆਂ ਨੇ ਇਨ੍ਹਾਂ ਦੀ ਬਾਅਦਬ ਵਾਪਸੀ ਦਾ ਜ਼ਿਕਰ ਕਿਧਰੇ ਭੀ ਨਹੀਂ ਕੀਤਾ । ਕੀ ਫਿਰ ਇਹ ਸਮਝ ਲਿਆ ਜਾਵੇ ਜੋ ਇਹ ਪੋਥੀਆਂ ਉਡਕੇ ਚਲੀਆਂ ਗਈਆਂ ਸਨ ? ਗੁਰਮਤਿ-ਵਿਰੋਧੀ ਸਜਨਾਂ ਦੀ ਇਹ ਚਾਲਾਕੀ ਝੂਠੀ ਅਤੇ ਸ਼ਰਾਰਤ ਭਰੀ ਹੈ । ਇਸ ਸਾਖੀ ਨਾਲ ਗੁਰਮਤਿ ਨੂੰ ਅਛੋਪਲੇ ਹੀ ਦਾਹ ਲਾਈ ਗਈ ਹੈ ਜਿਸ ਦੀ ਗਹਿਰਾਈ ਤੱਕ ਅਪੜਨਾ ਸਾਧਾਰਨ ਬੁੱਧੀ ਦੇ ਬੱਸ ਨਹੀਂ ।

# ਰਾਗ ਮਾਲਾ ਵਾਰੇ

**ਰਾਗ ਮਾਲਾ ਦੇ ਅਰਥ—**

ਰਾਗ, ਪ੍ਰੀਤਿ, ਪ੍ਰੇਮ ਨੂੰ ਕਹਿੰਦੇ ਹਨ। ਰਾਗ ਦਾ ਅਰਥ ਸੰਗੀਤ ਭੀ ਹੈ। ਜਿਸਨੂੰ ਸੁਣਕੇ ਚਿਤ ਵਿਚ ਪ੍ਰਸੰਨਤਾ ਅਤੇ ਪ੍ਰੀਤੀ ਉਤਪੰਨ ਹੁੰਦੀ ਹੈ। ਮਾਲਾ ਦਾ ਅਰਥ ਧਾਗੇ ਜਾਂ ਤਾਰ ਵਿਚ ਪਰੋਏ ਹੋਏ ਮਣਕੇ ਅਥਵਾ ਊਨ ਆਦਿ ਦੇ ਧਾਗਿਆਂ ਨੂੰ ਦਿਤੀਆਂ ਹੋਈਆਂ ਗੰਠਾਂ ਦੀ ਲੜੀ ਹੈ ਜੋ ਗਿਣਤੀ ਦੱਸਣ ਲਈ ਵਰਤੀ ਜਾਂਦੀ ਹੈ। ਇਸ ਲਈ ਗੁਰਮਤਿ ਵਿਚ ਰਾਗ ਮਾਲਾ ਦਾ ਸਹੀ ਅਰਥ ਸੰਗੀਤ ਵਿਦਿਆ ਦੇ ਸੁਰ ਪ੍ਰਬੰਧਾਂ ਦੀ ਲੜੀ ਹੋਵੇਗਾ। ਕਿਉਂਕਿ ਸੰਗੀਤ ਵਿਚ ਮਣਕਿਆਂ ਦੀ ਜਗਾ ਸੁਅਰ ਹੁੰਦੇ। ਇਹ ਸੁਅਰ ੭ ਹਨ, ਜਿਨ੍ਹਾਂ ਦੇ ਨਾਉਂ ਖੜਜ, ਰਿਖਭ, ਗਾਂਧਾਰ, ਮੱਧਮ, ਪੰਚਮ, ਧੈਵਤ, ਅਤੇ ਨਿਖਾਧ ਕਹਿਆ ਜਾਂਦਾ ਹੈ। ਇਨ੍ਹਾਂ ਦਾ ਸੰਖੇਪ ਸਾ, ਰੇ, ਗਾ, ਮਾ, ਪਾ, ਧਾ, ਨੀ ਹੈ।

**ਬੀੜ ਅੰਦਰ ਪਾਈ ਜਾਂਦੀ ਰਾਗ ਮਾਲਾ—**

ਉਪ੍ਰੋਕਤ ਦੱਸੇ ਅਰਥਾਂ ਮੁਤਾਬਿਕ ਬੀੜ ਅੰਦਰ ਦਰਜ ਰਾਗ ਮਾਲਾ ਕਿਸੀ ਸੰਗੀਤ ਨੂੰ ਜ਼ਾਹਿਰ ਨਹੀਂ ਕਰਦੀ। ਰਾਗਾਂ ਦੇ ਨਾਉਂ ਇਸ ਵਿਚ ਜਰੂਰ ਹਨ ਜੋ ਕਈ ਅਸ਼ੁਧ ਹਨ ਅਤੇ ਕਈ ਗੁਰਬਾਣੀ ਅੰਦਰ ਆਏ ਰਾਗ ਇਸ ਵਿਚ ਹਨ ਹੀ ਨਹੀਂ। ਇਸ ਵਾਰੇ ਪੂਰਨ ਵਿਚਾਰ ਅਗੇ ਆਵੇਗੀ।

**ਰਾਗਾਂ ਦੇ ਨਾਉਂ ਅਤੇ ਭੇਦ—**

ਭਾਰਤੀ ਸੰਗੀਆਚਾਰੀਆਂ ਦੇ ਮੱਤ ਅਤੇ ਦੇਸ ਭੇਦ ਕਾਰਨ ਰਾਗਾਂ ਦੇ ਅਨੰਤ ਭੇਦ ਅਤੇ ਰੂਪ ਹਨ। ਉਤਰ, ਪੱਛਮ, ਪੂਰਬ, ਦੱਖਣ ਪ੍ਰਾਂਤਾਂ ਆਦਿ ਦੇ ਰਾਗੀਆਂ ਨੇ ਅਡ ਅਡ ਰਾਗਾਂ ਦੇ ਭਿੰਨ ਭਿੰਨ ਨਾਉਂ ਕਲਪੇ ਹੋਏ ਹਨ। ਕੋਈ ਭੈਰਉ, ਮਲਾਰ, ਸਿਰੀ ਰਾਗ, ਬਸੰਤ, ਹਿੰਡੋਲ ਅਤੇ ਦੀਪਕ ਇਹ ਛੀ ਰਾਗ ਪ੍ਰਧਾਨ ਮੰਨਦਾ ਹੈ। ਕੋਈ ਮਾਲਵ, ਮਲਾਰ, ਸ੍ਰੀ ਰਾਗ, ਬਸੰਤ, ਹਿੰਡੋਲ ਅਤੇ ਕਰਣਾਟਕ ਰਾਗਾਂ ਨੂੰ ਮੁਖਿ ਰਾਗ ਦਸਦਾ ਹੈ। ਭਰਤ ਦੇ ਮਤਾਨੁਸਾਰ, ਭੈਰਓ, ਕੋਸਿਕ, ਹਿੰਡੋਲ, ਦੀਪਕ, ਸ੍ਰੀ ਰਾਗ, ਅਤੇ ਮੇਘ ਮੁਖ ਰਾਗ ਹਨ। ਹਨੂ ਮੰਤ ਵਾਲੇ ਭੀ ਇਨ੍ਹਾਂ ਰਾਗਾਂ ਨੂੰ ਹੀ ਪ੍ਰਧਾਨ ਰਾਗ ਮੰਨਦੇ ਹਨ। ਸਿਵਮਤ ਵਾਲੇ ਸ੍ਰੀ ਰਾਗ, ਬਸੰਤ, ਪੰਚਮ, ਮੇਘ, ਭੈਰਵ, ਅਤੇ ਬ੍ਰਿਹਨ ਨਾਟ ਨੂੰ ਮੁਖੀ ਰਾਗ ਦਸਦੇ ਹਨ ਕਾਲੀ ਨਾਥ ਵਾਲਿਆਂ ਦਾ ਭੀ ਇਹੀ ਮੁਖਿ ਧੁਰਵਾ ਹੈ।

### ਰਾਗਾਂ ਦੇ ਕੇਵਲ ਤਿੰਨ ਮੁਖਿ ਭੇਦ ਅਤੇ ਅਨੇਕ ਰਾਗਾਂ ਦੀ ਉਤਪਤਿ—

ਸੰਗੀਤ ਦੇ ਵਿਦਵਾਨਾ ਨੇ ਰਾਗਾਂ ਦੇ ਮੁਖ ਭੇਦ ਤਿੰਨ ਹੀ ਮੰਨੇ ਹਨ। ਜਿਨ੍ਹਾਂ ਦੇ ਮੇਲ ਨਾਲ ਕੋਈ ਭੀ ਰਾਗ ਉਤਪੰਨ ਹੋ ਸਕਦਾ ਹੈ। ਇਹ ਭੇਦ ਹਨ : (ੳ) ਔੜਵ ਪੰਜ ਸੁਰ ਵਾਲੇ (ਅ) ਖਾੜਵ ਛੇ ਸੁਰ ਵਾਲੇ ਅਤੇ ਸੰਪੂਰਣ ਸੱਤ ਸੁਰਾਂ ਦੇ।

ਸਪਤਾਹਕ ੧੨ ਸੁਰਾਂ ਦਾ ਹੁੰਦਾ ਹੈ। ਸਪਤਾਹਕ ਜਨਕ ਮੇਲ ਅਥਵਾ ਥਾਟ ੭੨ ਪ੍ਰਕਾਰ ਤੇ ਉਤਪੰਨ ਹੋ ਸਕਦੇ ਹਨ, ਵਿਦਵਾਨਾਂ ਨੇ ਐਸਾ ਮੰਨਿਆ ਹੈ। ਔੜਬ ਖਾੜਵ ਅਤੇ ਸੰਪੂਰਣ ਭੇਦਾਂ ਦੇ ਸੰਜੋਗ ਨਾਲ ਲਗ ਭਗ ੪੮੪ ਜਨਜ ਰਾਗ ਉਤਪੰਨ ਹੋ ਸਕਦੇ ਮੰਨੇ ਗਏ ਹਨ। ਜਦੋਂ ਇਕ ਜਨਕ ਮੇਲ ਨਾਲ ੪੮੪ ਰਾਗ ਬਣ ਜਾਂਦੇ ਹਨ ਤਾਂ ੭੨ ਮੇਲ ਸਮੇਂ ੪੮੪ × ੭੨ = ੩੪੮੪੮ ਰਾਗ ਉਤਪੰਨ ਹੋਣਗੇ। ਇਤਨੇ ਰਾਗਾਂ ਦੇ ਜਾਨਣੇ ਵਾਲਾ ਕੋਈ ਗੁਰੂ ਵਯਕਤੀ ਹੀ ਹੋ ਸਕਦਾ ਹੈ। ਇਸ ਲਈ ਇਹ ੮੪ ਰਾਗ ਰਾਗਣੀਆਂ ਵਾਲੀ ਰਾਗ ਮਾਲਾ ਕਛੂੰਦਰ ਜੇਹੀ ਪ੍ਰਤੀਤ ਹੁੰਦੀ ਹੈ।

### ਬੀੜ ਅੰਦਰਲੀ ਰਾਗ ਮਾਲਾ ਗੁਰਬਾਣੀ ਦੇ ਰਾਗਾਂ ਦੀ ਭੀ ਨਾਮਾਵਾਲੀ ਨਹੀਂ :—

ਗੁਰਬਾਣੀ ਅੰਦਰ ਰਾਗਾਂ ਦੀਆਂ ਰਾਗਣੀਆਂ ਤੇ ਪੁਤ੍ਰਾਂ ਦਾ ਕੋਈ ਜ਼ਿਕਰ ਨਹੀਂ ਆਇਆ। ੩੧ ਰਾਗਾਂ ਵਿਚ ਗੁਰਬਾਣੀ ਲਿਖੀ ਗਈ ਹੈ। ਪਰ ਰਾਗ ਮਾਲਾ ਅੰਦਰ ਛੇ ਮੁਖ ਰਾਗ ਅਤੇ ੩੦ ਰਾਗਾਂ ਦੀਆ ਰਾਗਣੀਆਂ ਅਤੇ ੪੮ ਉਨ੍ਹਾਂ ਦੇ ਪੁਤ੍ਰ ਦੱਸਕੇ ਗੁਰਮਤਿ ਦੇ ਰਾਗਾਂ ਦੀ ਤੌਹੀਨ ਕੀਤੀ ਗਈ ਹੈ। ਕਿਉਂਕਿ ੩੧ ਰਾਗਾਂ ਵਿਚੋਂ ੮ ੭, ਰਾਗਾਂ ਦਾ ਨਾਉਂ ਤਕ ਭੀ ਰਾਗ ਮਾਲਾ ਅੰਦਰ ਨਹੀਂ ਜਿਵੇਂ ਮਾਝ, ਬਿਹਾਗੜਾ ਵਡਹੰਸ, ਜੈਤਸਰੀ, ਰਾਮ ਕਲੀ, ਤੁਖਾਰੀ, ਪ੍ਰਭਾਤੀ, ਜੈਜਾਵੰਤੀ ਆਦਿ। ਅਤੇ ਆਸ਼ਾ, ਗੂਜਰੀ, ਦੇਵ ਗੰਧਾਰੀ, ਧਨਾਸਰੀ, ਟੋਡੀ ਆਦਿ ਨੂੰ ਰਾਗਾਂ ਦੀਆਂ ਇਸਤਰੀਆਂ ਅਤੇ ਗੌਂਡ, ਮਾਰੂ, ਬਸੰਤ, ਸਾਰੰਗ ਕਾਨੜਾ, ਕਲਿਆਨ ਆਦਿ ਨੂੰ ਇਨ੍ਹਾਂ ਦੇ ਪੁਤ੍ਰ ਲਿਖਕੇ ਰਾਗ ਮਾਲਾ ਦੀ ਜਖਣਾ ਪੁਟੀ ਗਈ ਹੈ। ਭਾਵ ਜਿੰਨ੍ਹਾਂ ਰਾਗਾਂ ਨੂੰ ਰਾਗਣੀਆਂ ਤੇ ਉਹਨਾਂ ਦੇ ਪੁਤ੍ਰ ਇਹ ਰਾਗ ਮਾਲਾ ਦੱਸ ਰਹੀ ਹੈ ਉਹ ਇਸ ਤਰ੍ਹਾਂ ਗੁਰੂ ਜੀ ਦੇ ਲਿਖੇ ਰਾਗਾਂ ਨੂੰ ਝੂਠਾ ਸਾਬਤ ਕਰ ਰਹੀ ਹੈ। ਕੀ ਵਿਦਵਾਨ ਲੋਗ ਇਸ ਗੂਹੜੇ ਰਹੱਸ ਨੂੰ ਸਮਝ ਨਹੀਂ ਸਕੇ ? ਅਤੇ ਗੁਰਮਤਿ ਸੰਗੀਤ ਲਿਖਣ ਵਾਲਿਆਂ ਪਾਸ ਕੀ ਸਬੂਤ ਹੈ ਜੋ ਇਹ ਰਾਗ ਨਹੀਂ। ਰਾਗਾਂ ਦੀਆਂ ਰਾਗਣੀਆਂ ਤੇ ਪੁਤ੍ਰ ਹਨ ?

ਹੋਰ ਸਿਤਮ ਦੇਖੋ ਜੋ ਗੁਰੂ ਸਾਹਿਬਾਨ ਨੇ ਤਾਂ ਆਸਾ ਤੇ ਆਸਾਵਰੀ ਇਕਠੇ ਇਕੋ ਰਾਗ ਗਿਣਿਆ ਹੈ ਪਰ ਰਾਗ ਮਾਲਾ ਨੇ ਆਸਾਵਰੀ ਨੂੰ ਸ੍ਰੀ ਰਾਗ ਦੀ ਇਸਤ੍ਰੀ ਅਤੇ ਆਸਾ ਨੂੰ ਮੇਘ ਰਾਗ ਦੀ ਇਸਤ੍ਰੀ ਲਿਖਕੇ ਕਿੰਨੀ ਗੜ ਬੜ ਮਚਾਈ ਹੈ। ਜੇ ਇਹ ਰਾਗ ਨਾਮਾਵਲੀ ਕਿਸੀ ਗੁਰੂ (ਜਾਂ ਗੁਰਸਿਖ ਦੀ ਹੀ) ਦੀ ਲਿਖੀ ਹੁੰਦੀ ਤਾਂ ਇਸ ਤਰ੍ਹਾਂ ਦੀਆਂ ਭੁੱਲਾਂ ਨਹੀਂ ਹੋ ਸਕਦੀਆਂ ਸਨ ? ਸਾਫ ਜ਼ਾਹਿਰ ਹੈ ਜੋ ਇਹ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦੀ ਭੀ ਨਾਮਾਵਲੀ ਨਹੀਂ ਹੈ।

ਰਾਗਾਂ ਵਿਚ ਗਾਈ ਬਾਣੀ ਦਾ ਹਿਰਦੇ ਉਤੇ ਗਹਿਰਾ ਅਸਰ :

"ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ।"

(ਬਿਲਾਵਲੁ ਕੀ ਵਾਰ ਮ: ੩-੧)

ਰਾਗ ਵਿਚ ਗਾਈ ਹੋਈ ਗੁਰਬਾਣੀ ਚਿੱਤ ਉਤੇ ਡੂੰਘਾ ਅਸਰ ਕਰਦੀ ਹੈ ਅਤੇ ਸੁਣਨ ਵਾਲੇ (ਸ੍ਰੋਤੇ) ਦੀ ਵਿਰਤੀ ਨੂੰ ਅਪਣੀ ਵੱਲ ਖਿਚਦੀ ਹੈ। ਇਸ ਲਈ ਗੁਰੂ ਸਾਹਿਬਾਨ ਨੇ ਗੁਰਬਾਣੀ ਰਾਗਾਂ ਵਿਚ ਉਚਾਰੀ, ਗਾਈ ਅਤੇ ਲਿਖਾਈ ਹੈ। ਅਤੇ ਜਿਹੜੇ ਗਾਉਣੇ ਚਿੱਤ ਵਿਚ ਵਿਕਾਰ (ਖਲਲ) ਪੈਦਾ ਕਰਦੇ ਹਨ ਉਨ੍ਹਾਂ ਨੂੰ ਸੁਣਨੋ ਵਰਜਿਆ ਹੈ।

ਰਾਗਾਂ ਦੇ ਨਾਉਂ ਲਿਖ ਦੇਣ ਨਾਲ ਹੀ ਤਾਂ ਰਾਗ ਮਾਲਾ (ਸੰਗੀਤ ਮਾਲਾ) ਨਹੀਂ ਬਣ ਸਕਦੀ ? ਅਤੇ ਨਾਹੀ ਸਤਿਗੁਰੂ ਜੀ ਨੇ ਕਿਸੀ ਖਾਸ ਮੱਤ ਦੀ ਰਾਗਾਂ ਦੀ ਲੜੀ ਨੂੰ ਅਪਣਾਇਆ ਹੈ। ਮੱਤ ਅਤੇ ਦੇਸ ਭੇਦ ਨਾਲ ਰਾਗ ਗਉੜੀ ੮, ੧੦ ਪ੍ਰਕਾਰ ਦਾ ਲਿਖਿਆ ਮਿਲਦਾ ਹੈ ਜੋ ਸਿੱਧ ਕਰਦਾ ਹੈ ਕਿ ਜੇਹੜੇ ਮਤ ਅਤੇ ਦੇਸ ਦੇ ਮਨੁੱਖਾਂ ਨਾਲ ਸਤਿਗੁਰੂ ਜੀ ਦਾ ਸੰਪਰਕ ਹੋਇਆ ਉਸੀ ਤਰ੍ਹਾਂ ਦੀ ਗਉੜੀ ਰਾਗ ਦੀ ਗੁਰਬਾਣੀ ਉਚਾਰੀ ਤੇ ਗਾਇਨ ਕੀਤੀ ਸੀ। ਇਹ ਰਾਗ ਮਾਲਾ ਨੂੰ ਜੱਫੀ ਪਾ ਕੇ ਰੱਖਣ ਵਾਲਿਆਂ ਦੇ ਮੂੰਹ ਤੇ ਸਿਧੀ ਗੁਰਮਤਿ ਚੁਪੇੜ ਹੈ।

## ਰਾਗ ਮਾਲਾ ਦਾ ਜਨਮ ਤੇ ਜੀਵਨੀ

"ਨ ਕਿਸਕਾ ਪੂਤੁ ਨ ਕਿਸਕੀ ਮਾਈ" (ਆਸਾ ਮ: ੧-੨੯)

ਰਾਗ ਇਨਸਾਨ ਨਹੀਂ ਹਨ। ਪਰ ਇਨਸਾਨ ਦੀਆਂ ਲੈ, ਸੁਰ, ਤਾਲ ਵਿਚ ਆਵਾਜ਼ਾਂ ਨਾਲ ਗਾਏ ਹੋਏ ਸੰਗੀਤ ਹਨ। ਇਨ੍ਹਾਂ ਦੀ ਸ਼ਕਲ ਸੂਰਤ ਕੋਈ ਨਹੀਂ। ਇਸ ਲਈ ਇਨ੍ਹਾਂ ਰਾਗਾਂ ਦੇ ਪਰਿਵਾਰ ਮੰਨਣੇ ਦਾਨਾਈ ਨਹੀਂ। ਇਹ ਰਾਗ ਮਾਲਾ

ਿਧਰੋਂ ਭੀ ਨਹੀਂ ਜਨਮੀ। ਅਕਬਰ ਦੇ ਸਮਕਾਲੀ ਗੁਜਰਾਤ ਦੇ ਕਵੀ "ਆਲਮ" ਨੇ "ਮਾਧਵਾਨਲ ਆਖਿਆਨ" ਨਾਮੀ ਸੰਸਕ੍ਰਿਤ ਵਿਚ ਲਿਖੀ ਪੰਡਿਤ ਅਨੰਦਧਰ ਦੀ ਕਹਾਣੀ ਅਤੇ ਗੁਜਰਾਤੀ ਕਵੀ ਗਣਿਪਤਿ ਦੀ ਲਿਖੀ ਪੁਸਤਕ "ਮਾਧਵਾਨਲ ਕਾਮਕੰਦਲਾ ਪ੍ਰਬੰਧ" ਦਾ ਮੁਤਾਲਾ ਕਰਕੇ ਹਿੰਦੀ ਭਾਸ਼ਾ ਵਿਚ ਮਾਧਵਾਨਲ ਕਥਾ ੩੫੩ ਛੰਦਾਂ ਵਿਚ ਲਿਖੀ ਸੀ। ਇਸ ਛੰਦਾ ਬੰਦੀ ਅੰਦਰ ਪਹਿਲਾਂ ਉਸਨੇ ਸਾਜ਼ਾਂ ਦੇ ਵੱਜਣ ਦਾ ਨਕਸ਼ਾ ਖਿਚਿਆ ਹੈ ਉਪ੍ਰੰਤ ਰਾਗਾਂ ਦੀ ਨਾਮਾਵਲੀ ਦੁਆਰਾ ਰਾਗ ਗਾਇਣ ਆਰੰਭਿਆ ਹੈ ਜਿਵੇਂ—

ਜਲ ਤਰੰਗ ਅੰਮ੍ਰਿਤ ਕੁੰਡਲੀ। ਕੰਭਰ ਬਾਜੈ ਮਿਲ ਧੁਨਿ ਭਲੀ।
ਦੋਹਰਾ :—ਬਾਜੈ ਸਰਬ ਸੰਗੀਤ ਗਤ ਤੰਤ ਅਨੰਤ ਘਨ ਤਾਲ।
ਬਹੁਰ ਅਲਾਪੈ ਰਾਗ ਖਟ ਪੰਚ ਪੰਚ ਸੰਗ ਨਾਲ। ੬੩
ਚੌਪਈ :—ਪ੍ਰਿਥਮ ਰਾਗ ਭੈਰਉ ਵੈ ਕਰਈ।
ਪਾਂਚਹੁ ਕਾਮਨਿ ਮੁਖਹੁ ਉਤਰਈ। ਇਤਿਆਦਿ।

ਇਸ ਲਈ ਰਾਗਾਂ ਦੀ ਨਾਮਾਵਲੀ ਆਲਮ ਕਵੀ ਦੇ ਦਿਮਾਗ ਦੀ ਇਖਤਰਾ (ਕਾਢ) ਹੈ ਜੋ ਸੰਮਤ ੧੬੪੦ ਬਿ: ਵਿਚ ਮਾਧਵਾਨਲ ਕਾਮਕੰਦਲਾ ਪੁਸਤਕ ਵਿਚ ਲਿਖੀ ਗਈ ਸੀ। ਕਿਉਂਕਿ ਆਲਮ ਕਵੀ ਤਿੰਨ ਚਾਰ ਹੋਏ ਹਨ। ਇਸ ਲਈ ਆਮ ਸਿਖ ਜਨਤਾ ਨੂੰ ਬੜੀ ਆਸਾਨੀ ਨਾਲ ਧੋਖਾ ਦਿਤਾ ਜਾ ਸਕਦਾ ਹੈ ਕਿ ਇਹ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹੋਏ ਆਲਮ ਕਵੀ ਨੇ ਬੀੜ ਵਿਚੋਂ ਚੁਰਾ ਕੇ ਗਲਤ ਮਲਤ ਆਪਣੀ ਰਚਨਾ ਵਿਚ ਲਿਖੀ ਹੈ। ਇਸ ਲਈ ਜ਼ਰੂਰੀ ਭਾਸਦਾ ਹੈ ਜੋ ਕਵੀ ਆਲਮ ਅਤੇ ਬੀੜ ਅੰਦਰ ਦੀ ਰਾਗ ਮਾਲਾ ਦਾ ਟਾਕਰਾ ਕਰਕੇ (ਵਿਸ਼ਲੇਸ਼ਨ ਕਰਕੇ) ਵੇਖਿਆ ਜਾਵੇ ਜੋ ਅਸਲੀ ਇਨ੍ਹਾਂ ਦੋਹਾਂ ਵਿਚੋਂ ਕੇਹੜੀ ਹੈ ?

## ਦੋਹਾਂ ਰਾਗ ਮਾਲਾਂ ਦਾ ਟਾਕਰਾ

ਖਰੇ ਪਰਖਿ ਖਜਾਨੈ ਪਾਈਅਨਿ ਖੋਟਿਆਂ ਨਾਹੀ ਥਾਉਂ।
ਸਭੁ ਸਚੋ ਸਚੁ ਵਰਤਦਾ ਸਦਾ ਸਚੁ ਨਿਆਉ।

(ਮਾਰੂ ਵਾਰ–ਪਉੜੀ ੧੮)

(ੳ) ਰਾਗ ਮਾਲਾ ਦੇ ਜੇ ਜ਼ਬਾਨ ਹੁੰਦੀ ਤਾਂ ਦੱਸਦੀ ਕਿ ਮੈਂ ਸੰਗੀਤ ਵਿਦਿਆ ਨਹੀਂ ਹਾਂ। ਸੰਗੀਤ ਤਾਂ ਸੁਰ ਤਾਲ ਲੈ, ਆਦਿ ਦਾ ਮਜਮੂਆ ਹੁੰਦਾ ਹੈ।

ਰਾਗ ਇਨਸਾਨੀ ਸੂਰਤ ਵਾਲੇ ਨਹੀਂ ਹੁੰਦੇ। ਅਜੇਹੀ ਧਾਰਨਾ ਸੰਗੀਤਗਜ਼ਾਂ ਦੀ ਮਨੋਕਲਪਿਤ ਹੈ। ਕਵੀ ਆਲਮ ਨੇ ਜੇਹੜੇ ਰਾਗਣੀਆਂ ਆਦਿ ਦੇ ਨਾਉਂ ਲਿਖੇ ਸਨ ਉਹ ਬੀੜ ਵਿਚ ਚਾੜ੍ਹਨ ਵਾਲੇ ਨਕਲਚੀ ਨੇ ਕਈ ਗਲਤ ਲਿਖੇ ਹਨ ਅਤੇ ਧ੍ਰੂ ਘਸੀਟ ਕੇ ਮੈਨੂੰ ਹਨੂਮੰਤ ਵਾਲੀ ਆਖ ਰਹੇ ਹਨ। ਮੈਂ ਉਹ ਭੀ ਨਹੀਂ ਹਾਂ।

(ਅ) ਮੈਨੂੰ "ਰਾਗ ਰਤਨ ਪਰਵਾਰ ਪਰੀਆ ਸਬਦ ਗਾਣ ਆਈਆਂ" (ਅਨੰਦੁ) ਸਮਝਣ ਵਾਲਿਓ ! ਕਿਉਂ ਗੁਰਮਤਿ ਦੇ ਸਹੀ ਅਰਥਾਂ ਦਾ ਅਨਰਥ ਕਰ ਰਹੇ ਹੋ ? ਰਾਗਾਂ ਦਾ ਕੋਈ ਨਿਯਮ ਨਹੀਂ ਕੋਈ ਖਸਮ ਨਹੀਂ ਕੋਈ ਇਸਤ੍ਰੀ ਪੁਤ੍ਰ, ਪੁਤ੍ਰ ਵਧੂ ਆਦਿ ਨਹੀਂ। ਫਿਰ ਕਿਉਂ ਰਤਨਾ ਵਰਗੇ (ਅਮੋਲਕ) ਰਾਗਾਂ ਨੂੰ ਗੁਰ ਸਿਖਾਂ ਦੇ ਪਰਿਵਾਰ ਦੀਆਂ ਪਰੀਆਂ ਵਰਗੀਆਂ (ਸੁੰਦਰ ਪੁਤ੍ਰੀਆਂ) ਬੀਬੀਆਂ ਦੇ ਗੁਰ ਸ਼ਬਦ ਸ਼ਬਦ ਗਾਉਣ (ਸ਼ਬਦ ਕੀਰਤਨ ਕਰਨ) ਆਈਆਂ ਦੀ ਜਗਾ ਰਾਗਾਂ ਦਾ ਪਰਿਵਾਰ ਆਇਆ ਸਮਝ ਰਖਿਆ ਹੈ ? ਮੇਰੀ ਇਹ ਰਚਨਾ ਤਾਂ ਆਲਮ ਕਵੀ ਨੇ ਅਪਣੀ ਪੁਸਤਕ ਵਿਚ, ਪੋਥੀ ਸਾਹਿਬ ਦੀ ਬੀੜ ਬੰਨਣ ਤੋਂ, ੧੮, ੨੦ ਸਾਲ ਪਹਿਲਾਂ ਹੀ ਰਚੀ ਹੋਈ ਸੀ। ਫਿਰ ਉਸ ਦੀ ਚੁਰਾਈ ਹੋਈ ਇਹ ਰਚਨਾ ਕਿਉਂ ਸਮਝੀ ਜਾਂਦੀ ਹੈ ?

(ੲ) ਮੈਨੂੰ ਆਲਮ ਕਵੀ ਨੇ ਠੀਕ ਸਾਹਿਤੱਕ, ਵਿਆਕਰਣਕ ਆਦਿ ਢੰਗਾਂ ਨਾਲ ਸਹੀ ਲਿਖਿਆ ਸੀ। ਪਰ ਜਿਸ ਕਿਸੀ ਨੇ ਮੇਰਾ ਰੂਪ ਵਿਗਾੜ ਕੇ ਗਲਤ ਮਲਤ ਕਰਕੇ ਬੀੜ ਅੰਦਰ ਲਿਖਿਆ ਹੈ ਉਸਦਾ ਭਲਾ ਕਿਵੇਂ ਹੋਵੇ ? ਮੈਂ ਹੈਰਾਨ ਹਾਂ ਆਲਮ ਕਵੀ ਦੇ ਲਿਖੇ ਹੋਏ

੧. ਬੰਗਲਾ, ਵਰਵਲ, ਕੋਖਟ, ਸਿੰਧੂਰੀ, ਕਾਲੇਖੀ, ਕਾਲਿੰਗਨ, ਮਾਲਵ, ਕੁੰਭਨੀ, ਜਾਲੰਧ, ਰਾਗਾਂ ਨੂੰ, ਬੰਗਾਲਮ, ਪ੍ਰਬਲ, ਖਉਖਟ, ਸੰਦੂਰ, ਕਾਛੇਲੀ, ਕਾਲੰਕਾ, ਸਾਲੂ, ਗੁਨਗੁਨੀ ਅਤੇ ਜਬਲੀਧਰ ਲਿਖ ਮਾਰਿਆ ਇਹ ਕੇਹੜੀ ਪਦਧਤੀ ਦੇ ਰਾਗ ਹਨ ?

੨. ਆਲਮ ਕਵੀ ਲਿਖਦਾ ਹੈ "ਮਾਲ ਕੌਮ ਸੰਗ ਪਾਚੋ ਚੀਨੀ" ਪੁੰਤ੍ਰ ਨਕਲਚੀ ਨੇ "ਮਾਲ ਰਾਗ ਕਉਸਕ ਸੰਗ ਲਾਈ"। ਇਸ ਤਰ੍ਹਾਂ ਵਿਗਾੜ ਕੇ ਲਿਖਣ ਨਾਲ ਕੁਝ ਅਰਥ ਭੀ ਨਹੀਂ ਬਣਦਾ ? ਅਤੇ ਮੇਰੇ ਰਾਗ ਦਾ ਨਾਉ ਵਿਗਾੜ ਦਿਤਾ ਹੈ।

੩. ਹੋਰ ਦੇਖੋ ਆਲਮ ਕਵੀ ਦੀਪਕ ਰਾਗ ਵਿਚ ੮ ਪੁਤ੍ਰ ਰਾਗ ਦੇ ਸਹੀ ਲਿਖਦਾ ਹੈ ਪਰ ਨਕਲ ਨਵੀਸ ਨੇ, ਕਾਲੰਕਾ/੧, ਕੁੰਤਕ/੨, ਅਉ ਰਾਮਾ/੩, ਕਮਲ/੪, ਕੁਸਮ/,੫ ਚੰਪਕ/੬ ਕੇ ਨਾਮਾ, ਗਉਰਾ/੭, ਅਉ ਕਾਨੜਾ/੮, ਕਲਿਆਨਾ/੯ ੧ ਪੁਤ੍ਰ ਲਿਖਕੇ ਸਾਰੀ ਰਾਗ ਮਾਲਾ ਹੀ ਗਲਤ ਕਰ ਦਿਤੀ ਹੈ। ਅੱਠ ਪੁਤ੍ਰਾਂ ਦਾ ਨਿਯਮ ਟੁਟ ਗਿਆ ਹੈ। ਇਸ ਤੋਂ ਸਿਧ ਹੈ ਕਿ ਬੀੜ ਵਾਲੀ ਰਾਗ ਮਾਲਾ ਸਾਫ ਆਲਮ ਦੀ ਕਵਿਤਾ ਦੀ ਕਾਪੀ (ਨਕਲ) ਹੈ ਅਤੇ ਗਲਤੀਆਂ ਨਾਲ ਭਰੀ ਪਈ ਹੈ।

੪. ਆਲਮ ਤਾਂ ਉਹ, ਉਨ ਵੈ ਆਦਿ ਪੜਨਾਂਵ, ਕਾਮ ਕੰਦਲਾ ਅਤੇ ਉਹਦੇ ਸਾਥੀਆਂ ਲਈ ਵਰਤ ਰਹਿਆ ਹੈ। ਪਰ ਨਕਲਚੀ ਨੇ ਇਹ ਕਿਸ ਪ੍ਰਥਾਏ ਵਰਤਾਏ ਹਨ? ਜ਼ਰਾ ਸੋਚੋ "ਪ੍ਰਥਮ ਰਾਗ ਭੈਰਉ" "ਵੈ ਕਰਹੀ" ਵਿਚ ਭੈਰਵੋ ਰਾਗ ਗਾਵਨ ਵਾਲਾ ਕੇਹੜਾ ਹੈ ਇਸ ਦੀ ਜਗਾ "ਵੈ" ਨਿਸਚੇ ਵਾਚੀ ਪੜਨਾਂਵ ਕਿਸ (ਕਿੰਨ੍ਹਾਂ) ਲਈਂ ਵਰਤਿਆ ਹੈ? ਗਾਵਨ ਵਾਲੇ ਦਾ ਪ੍ਰਸੰਗ ਇਸ ਮਾਲਾ ਵਿਚ ਕਿਥੇ ਹੈ? ਅਤੇ 'ਖਸਟ ਰਾਗ ਉਨ ਗਾਇ ਸੰਗਿ ਰਾਗਨੀ ਤੀਸ" ਵਿਚ ਉਨ ਪੜਨਾਂਵ ਕਿਹੜੇ ਰਾਗੀਆਂ ਵਾਸਤੇ ਆਇਆ ਹੈ? ਗਾਏ ਗਏ ਰਾਗਾਂ ਦਾ ਜ਼ਿਕਰ ਹੈ। ਸਾਰੀ ਦੀ ਸਾਰੀ ਵਿਗਾੜ ਕੇ ਆਲਮ ਦੀ ਕ੍ਰਿਤ ਲਿਖੀ ਹੋਈ ਮੈਂ ਮਸਨੂਈ ਰਾਗ ਮਾਲਾ ਹਾਂ। ਮੇਰੇ ਵਿਚ ਰਾਗ ਮਾਲਾ ਦੇ ਗੁਣ ਨਹੀਂ ਹਨ।

੫. ਹੋਰ ਦੇਖੋ ਆਲਮ ਕਵੀ ਤਾਂ ਇਹ ਸਾਰੇ ਰਾਗ ਕਾਮ ਕੰਦਲਾ ਦੇ ਮੁਖੋਂ ਗਵਾ ਰਹਿਆ ਹੈ ਅਤੇ ਉਸ ਨੇ ਗਾਵਨ ਦੀ ਪ੍ਰਵਾਂਨ ਕਲਾ ਨੂੰ ਸਰਾਹ ਰਹਿਆ ਹੈ। ਪਰ ਨਕਲ ਕਰਨ ਵਾਲੇ ਨੂੰ ਪੁਛੋ ਜੋ ਉਸਨੇ ਗਾਵਹਿ, ਸੁਨਾਵਹਿ ਅਲਾਪਹਿ, ਆਦਿ ਕ੍ਰਿਤਿਆ ਕਿਸ ਲਈ ਵਰਤੀਆਂ ਹਨ? ਕੌਣ ਗਾ (ਗਾ ਰਹੇ) ਰਹਿਆ ਹੈ, ਕੌਣ ਸੁਣਾ ਰਹਿਆ ਹੈ? ਕੌਣ ਰਾਗਾਂ ਨੂੰ ਅਲਾਪ ਰਹਿਆ (ਰਹੇ ਹਨ) ਹੈ? ਮੈਂ ਜੇਕਰ ਸਹੀ ਅਰਥਾਂ ਵਿਚ ਰਾਗ ਮਾਲਾ ਹੁੰਦੀ ਤਾਂ ਮੇਰੇ ਅੰਦਰ ਰਾਗ ਗਾਵਨ, ਅਲਾਪਨ ਅਤੇ ਸੁਨਾਵਣ ਦੇ ਤਰੀਕੇ ਹੁੰਦੇ? ਇਸ ਲਈ ਇਨ੍ਹਾਂ ਗੁਣਾਹੀਣ ਮੈਨੂੰ ਮਲੋਮਲੀ ਰਾਗ ਮਾਲਾ ਕਹਿਣਾ ਕਿਥੋਂ ਦੀ ਸਿਆਣਪ ਹੈ। ਜੇ ਕਹੋ ਸਤਿਗੁਰੂ ਜੀ ਨੇ ਇਹ ਸਾਰੇ ਗਾਏ ਸਨ? ਤਾਂ ਫਿਰ ਉਹ ੭. ੮ ਰਾਗਾਂ ਨੂੰ ਜਿਨ੍ਹਾਂ ਦੁਆਰਾ ਗੁਰਬਾਣੀ ਉਚਾਰੀ ਸੀ। ਗਾਉਣਾ ਕਿਉਂ ਭੁੱਲ ਗਏ? ਕੀ ਸਤਿਗੁਰੂ ਅਭੁਲ ਨਹੀਂ ਹਨ?

੪. ਇਸ ਨਕਲਚੀ ਦੀ ਸੀਨਾ ਜ਼ੋਰੀ ਦੇਖੋ ਜੋ ਆਲਮ ਜੀ ਨੇ ਤਾਂ "ਆਠ

ਪੁਤ੍ਰ ਭੈਰਉ ਕੇ ਗਾਇਨ ਗਾਵਹਿ ਪ੍ਰਾਤਿ'' ਆਪਣੀ ਕਵਿਤਾ ਵਿਚ ਲਿਖਿਆ ਸੀ ਅਤੇ ਦਸਿਆ ਸੀ ਕਿ ਭੈਰਉ ਸਵੇਰ (ਪ੍ਰਾਤਿ) ਵੇਲੇ ਦਾ ਰਾਗ ਹੈ ਜੋ ਉਸ ਮੰਡਲੀ (ਕਾਮਕੰਦਲਾ) ਨੇ ਗਾਇਆ ਸੀ। ਪਰ ਧੰਨ ਹੈ ਰੀਸ ਕਰਨ ਵਾਲਾ ਜਿਸ ਨੇ ''ਅਸਟ ਪੁਤ੍ਰ ਭੈਰਵ ਕੇ ਗਾਵਹਿ ਗਾਇਨ ਪਾਤ੍ਰ'' ਲਿਖ ਕੇ ਕਵੀ ਦਾ ਖਿਆਲ ਹੀ ਅਲੋਪ ਕਰ ਦਿਤਾ ਹੈ। ਪਰ ਪਾਤ੍ਰ ਲਿਖਕੇ ਅਪਣੇ ਆਪ ਕੁੜੱਕੀ ਵਿਚ ਫਸ ਗਿਆ ਹੈ। ਆਲਮ ਕਵੀ ਨੇ ਕਈ ਜਗਾ ਅਪਣੀ ਮਾਧਵਾਨਲ ਕਾਮਕੰਦਲਾ ਉਪਨਿਆਸ ਵਿਚ ਪਾਤ੍ਰ ਸ਼ਬਦ ਕੰਚਨੀ (ਵੇਸੁਆ) ਦੇ ਅਰਥਾਂ ਵਿਚ ਵਰਤਿਆ ਹੈ ਜਿਵੇਂ :-

''ਉਨਮਿਲ ਸਕਲ ਏਕ ਸੁਰ ਕੀਨੇ। ਰੰਗ ਭੂਮੀ ਪਾਤ੍ਰ ਪਗ ਦੀਨੇ :''
ਉਪ੍ਰੋਕਤ ਟੂਕ ਵਿਚ ਪਾਤ੍ਰ ਦਾ ਅਰਥ ਕੰਚਨੀ ਹੋਵੇਗਾ। ਦਸੋ ਉਹ ਕੇਹੜੀ (ਕੇਹੜਾ) ਪਾਤ੍ਰ ਹੈ ਜਿਸਨੇ ਭੈਰਓ ਦੇ ਅਠਾਂ ਪੁਤ੍ਰਾਂ ਦਾ ਗਾਇਨ ਗਾਇਆ ਸੀ।

## ਮੇਰੀ (ਰਾਗਮਾਲਾ) ਕੋਈ ਜ਼ਬਾਨ (ਜੀਭ) ਨਹੀਂ

''ਮੈਂ ਨਿਰਗੁਨੁ ਗੁਣ ਨਾਹੀ ਕੋਇ'' (ਆਸਾ ਮ: ੫-੯)

**ਕੀ ਸਿਖ ਵਿਦਵਾਨਾਂ ਨੂੰ** ਐਨਾ ਭੀ ਪਤਾ ਨਹੀਂ ਕਿ ਮੇਰੀ ਕੋਈ ਜ਼ਬਾਨ (ਜੀਭ) ਨਹੀਂ ਜਿਸ ਨਾਲ ਮੈਂ ਬੋਲ ਸਕਾਂ। ਆਲਮ ਕਵੀ ਨੇ ਕਾਮ ਕੰਦਲਾ ਦੇ ਮੂਹੋਂ ਰਾਗਾਂ ਨੂੰ ਗਵਾਇਆ ਉਹ ਆਰੰਭ ਤੋਂ ਹੀ ਗਾਉਂਦੀ ਚਲੀ ਆਈ ਅਤੇ ਅਖੀਰ ਤਕ ਗਾਉਂਦੀ ਰਹੀ। ਇਹਨਾਂ ਗਾਏ ਗਏ ਰਾਗਾਂ ਦੇ ਮਜਮੂਏ ਦਾ ਨਾਉਂ ਕਿਸੀ ਨਕਲਚੀ ਨੇ ਰਾਗ ਮਾਲਾ ਨਾਉਂ ਧਰ ਦਿੱਤਾ। ਮੈਂ ਰਾਗਾਂ ਦੀ ਮਾਲਾ ਨਹੀਂ ਹਾਂ। ਅਧੂਰੀ ਹਾਂ, ਕੂੜੀ ਹਾਂ। ਗੁਰੂ ਚਰਨਾਂ ਵਿਚ ਬੈਠਣ ਲਾਇਕ ਭੀ ਨਹੀਂ। ਅਤੇ ਜਿਸ ਸੂਰਤ ਵਿਚ ਆਲਮ ਜੀ ਨੇ ਮੈਨੂੰ ਸਿਰਜਿਆ ਹੈ ਉਸੀ ਸੂਰਤ ਵਿਚ ਉਸ ਦੀ ਰਸਿਕ ਪੁਸਤਕ ਵਿਚ ਰਹਿਣ ਦਿਓ ? ਮੈਨੂੰ ਛੁੱਟੀ ਦਿਓ। ਹੋਰ ਨਹੀਂ ਤਾਂ ਮੇਰੀ ਉਪ੍ਰੋਕਤ ਜੀਵਨ ਝਲਕਾਂ ਪੜ੍ਹਕੇ ਮੈਨੂੰ ਹਮੇਸ਼ਾ ਹਮੇਸ਼ਾ ਲਈ ਭੁਲ ਜਾਓ। ਮੈਂ ਆਪ ਦੀ ਬਹੁਤ ਕਰਤਗਯ ਹੋਵਾਂਗੀ।

''ਭੂਲੇ ਕਉ ਗੁਰਿ ਮਾਰਗਿ ਪਾਇਆ।
ਅਵਰ ਤਿਆਗਿ ਹਰਿ ਭਗਤੀ ਲਾਇਆ।''

(ਗੋਂਡ ਮ: ੫-੭

# ਰਾਗ ਮਾਲਾ ਵਾਰੇ ਵਿਦਵਾਨਾਂ ਦੀਆਂ ਰਾਵਾਂ

''ਖੋਜਤ ਖੋਜਤ ਇਹੈ ਬੀਚਾਰਿਓ ਸਰਬ ਸੁਖਾ ਹਰਿਨਾਮਾ ।
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਾਕੈ ਲੇਖੁ ਮਥਾਮਾ । ੪

(ਸਾਰੰਗ ਮ: ੫-੧੧)

ੳ. (i) ਸੰਮਤ ੧੯੦੬ ਬਿ: ਦੀ ਦੀਪ ਮਾਲਾ ਉਤੇ ਪੰਥਕ ਜਥਿਆਂ ਤੇ ਆਗੂਆਂ ਦੀ ਇਕਤ੍ਰਤਾ ਵਿਚ ''ਰਾਗਮਾਲਾ'' ਗੁਰਬਾਣੀ ਨਹੀਂ ਦਾ ਪੰਥਕ ਫੈਸਲਾ ਹੋ ਗਿਆ ਸੀ। ਜਿਸਦਾ ਜ਼ਿਕਰ ਗਿਆਨੀ ਗਿਆਨ ਸਿੰਘ ਨੇ ਕੀਤਾ ਅਤੇ ਅਪ੍ਰੈਲ ੧੯੧੮ ਦੇ ਪੰਥ ਸੇਵਕ ਲਾਹੌਰ ਵਿਚ ਭੀ ਛਪਿਆ ਸੀ। ਇਸਤੋਂ ਮਗਰੋਂ ''ਰਹਿਤ ਮਰਯਾਦਾ'' ਦੇ ਖਰੜੇ ਵਿਚ ਪੰਥਕ ਵਿਦਵਾਨਾਂ ਨੇ ਭੋਗ ਮੰਦਾਵਣੀ ਉਤੇ ਪਾਉਣ ਦਾ ਫੈਸਲਾ ਦਿੱਤਾ ਸੀ। ਪ੍ਰੰਤੂ ਮਗਰੋਂ ਚੀਫ਼ ਖਾਲਸਾ ਦੀਵਾਨ ਦੇ ਵਿਦਵਾਨਾ ਨੇ ਰਾਗ ਮਾਲਾ ਦਾ ਝਗੜਾ ਫੇਰ ਖੜਾ ਕਰ ਦਿੱਤਾ। ਰਾਗ ਮਾਲਾ ਦੇ ਹਾਮੀ ਇਹ ਵਿਦਵਾਨ ਕਹਿੰਦੇ ਹਨ ਕਿ ਇਹ ਆਲਮ ਕਵੀ ਦੀ ਰਚੀ ਹੋਈ ਨਹੀਂ। ਸਤਿਗੁਰੂ ਜੀ ਨੇ ਆਪ ਰਚੀ ਸੀ ਅਤੇ ਬੀੜ ਅੰਦਰ ਲਿਖਵਾਈ ਸੀ।

(ii) ਰਾਗ ਗਾਵਨ ਦੇ ਮਾਹਰ ਜਾਣਦੇ ਹਨ ਕਿ ਰਾਗ ਨੂੰ ਗਾਵਨ ਲਈ ਹਰੇਕ ਰਾਗ ਵੇਲੇ ਜੋੜੀ ਤਬਲਾ (ਢੋਲਕ) ਸਤਾਰ ਆਦਿ ਸਾਜ਼ਾਂ ਨੂੰ ਸੁਰਤਾਲ ਕਰਨ ਲਈ ਸਮਾਂ ਲਗਦਾ ਹੈ। ਰਾਗ ਗਾਵਨ ਲਈ ਭੀ ਸਮੇਂ ਦੀ ਲੋੜ ਹੈ। ਜੇ ਕੀਰਤਨ ਕਰਨ ਵਿਚ ਸੁਰਤੀ ਜੁੜ ਜਾਏ ਤਾਂ ਦਿਨ ਕਦੋਂ ਢਲਿਆ, ਦੀ ਭੀ ਸੁੱਧ ਬੁੱਧਿ ਨਹੀਂ ਰਹਿੰਦੀ। ਇਸ ਲਈ ਹਰੇਕ ਰਾਗ ਲਈ ਜੇ ਕੰਮ ਤੋਂ ਕੰਮ ਘੰਟਾ ਸਵਾ ਘੰਟਾ ਗਾਵਨ ਦਾ ਸਮਾਂ ਰਖਿਆ ਜਾਵੇ ਤਾਂ ੮੪ ਰਾਗਾਂ ਰਾਗਣੀਆਂ ਨੂੰ ਗਾਵਨ ਹਿਤ ੮੪×੧÷੨੪=੩ ਦਿਨ (ਰਾਤ ਸਮੇਤ) ਲੱਗ ਜਾਂਦੇ ਹਨ। ਇਸ ਲਈ ਰਾਗ ਮਾਲਾ ਦੇ ਹਾਮੀ ਦੱਸਣ ਜੋ ਸਤਿਗੁਰੂ ਜੀ ਨੇ ਇਹ ਰਾਗ ਸੰਮੇਲਣ ਕਿਥੇ ਕੀਤਾ ਭਾਵ ਰਾਗ ਪੰਡਾਲ ਕਿਹੜੀ ਜਗਾ ਸੀ ਜਿਥੇ ਸਾਰੀ ਸੰਗਤ ਨੇ ਬੈਠ ਕੇ ਇਹ ਰਾਗ ਸੁਣੇ ਸਨ? ਇਸ ਬਾਰੇ ਕੋਈ ਰੌਸ਼ਨੀ ਨਹੀਂ ਪਾਈ ਗਈ

(iii) ਸੰਗੀਤਗਯ ਰਾਗਾਂ ਦੀ ਤਾਸੀਰ ਭੀ ਤਾਂ ਅਲਗ ਅਲਗ ਦਸਦੇ ਹਨ। ਕਹਿੰਦੇ ਹਨ ਕਿ ਸੁੱਧ ਦੀਪਕ ਰਾਗ ਨਾਲ ਅੱਗ ਲਗ ਜਾਂਦੀ ਹੈ ਉਸ ਜਗਾ ਦੇ ਦੀਵੇ, ਜਿਥੇ ਜਿਥੇ ਤਕ. ਦੀਪਕ ਰਾਗ ਦੀ ਆਵਾਜ਼ (ਧੁਨਿ) ਜਾਂਦੀ ਹੈ, ਜਗ

(ਰੌਸ਼ਨ ਹੋ ਜਾਂਦੇ) ਉਠਦੇ ਹਨ। ਇਸ ਦਾ ਜ਼ਿਕਰ ਰਾਗ ਮਾਲਾ ਅੰਦਰ ਨਹੀਂ। ਪੰਡਾਲ ਅਤੇ ਨੇੜੇ ਤੇੜੇ ਦੇ ਘਰਾਂ ਨੂੰ ਅੱਗ ਲੱਗੀ ਹੋਵੇਗੀ। ਅਤੇ ਪੰਡਾਲ਼ ਵਿਚ ਭਗਦੜ ਮੱਚ ਗਈ ਹੋਵੇਗੀ ਅਤੇ ਅੱਗ ਬੁਝਾਉਣ ਲਈ ਸ਼ਾਇਦ ਦਿਨ ਹੀ ਬੀਤ ਗਿਆ ਹੋਵੇ।

ਇਸੇ ਤਰ੍ਹਾਂ ਮੇਘ ਰਾਗ ਦੇ ਗਾਵਨ ਵੇਲੇ ਬੱਦਲ ਉਮਡ ਆਏ ਹੋਣਗੇ। ਜਿਨ੍ਹਾਂ ਨੂੰ ਵੇਖ ਮੀਂਹ ਦਾ ਅਨੁਮਾਨ ਲਗਾ ਕਈ ਸਿਖ ਅਪਣੇ ਘਰਾਂ ਦੇ ਕਿਵਾੜ ਖਿੜਕੀਆਂ ਮਘੋਰੇ ਆਦਿ ਬੰਦ ਕਰਨ ਚਲੇ ਗਏ ਹੋਣਗੇ ? ਕਈਆਂ ਨੂੰ ਮੀਂਹ ਨੇ ਰਾਹ ਵਿਚ ਘੇਰ ਲਿਆ ਹੋਵੇਗਾ। ਸਤਿਗੁਰੂ ਜੀ ਮੇਘ ਰਾਗ ਗਾਵਨ ਵਿਚ ਮਸਤ ਅਤੇ ਸਾਰੇ ਸਿਖ ਮੀਂਹ ਨਾਲ ਹੋਈ ਜਲ ਦੀ ਝੀਲ ਵਿਚ ਡੁਬਕਣੀਆਂ ਲੈਂਦੇ ਹੋਣਗੇ। ਅਜੇਹੀ ਤਾਸੀਰ ਰਾਗਾਂ ਨੇ ਜ਼ਰੂਰ ਦਿਖਾਈ ਹੋਵੇਗੀ। ਵੇਖੀਏ ਰਾਗ ਮਾਲਾ ਦੇ ਹਾਮੀ ਇਸ ਵਾਰੇ ਕੀ ਕਹਿੰਦੇ ਹਨ ?

(iv) ਸਤਿਗੁਰੂ ਜੀ ਅਪਣੀ ਗੁਰਬਾਣੀ ਅੰਦਰ ਲਿਖੇ ਮਾਝ, ਗੂਜਰੀ, ਦੇਵਗੰਧਾਰ, ਰਾਮਕਲੀ, ਪ੍ਰਭਾਤੀ ਆਦਿ ੭, ੮ ਰਾਗਾਂ ਨੂੰ ਇਸ ਮਜਲਿਸ ਵਿਚ ਗੈਰ ਹਾਜ਼ਰ ਦੇਖ ਕੇ ਜ਼ਰੂਰ ਉਦਾਸ ਹੋਏ ਹੋਣਗੇ ? ਆਪ ਸ਼ਾਇਦ ਰਾਗ ਮਾਲਾ ਵਿਚ ਇਹ ਰਾਗ ਗਾਉਣੇ ਹੀ ਭੁਲ ਗਏ ਹਣ ? ਇਹ ਅਜੀਬ ਅੜਾਉਣੀ ਹੈ ਰਾਗ ਮਾਲਾ ਦੇ ਹਮੈਤੀਆਂ ਲਈ; ਜਿਸਨੂੰ ਉਹ ਕਿਆਮਤ ਤਕ ਹੱਲ ਨਹੀਂ ਕਰ ਸਕਣਗੇ। ਬਿਭਾਸ ਤੇ ਕਾਫੀ ਆਦਿ ਭੀ ਬੈਠੇ ਝਾਕਦੇ ਹੋਣਗੇ ਕਿ ਅਸਾਨੂੰ ਸਤਿਗੁਰੂ ਜੀ ਕਿਉਂ ਭੁਲ ਗਏ ਹਨ ? ਇਸ ਨੂੰ ਹਨੂੰਮੰਤ ਮਤ ਵਾਲੀ ਰਾਗ ਮਾਲਾ ਆਖਣ ਵਾਲੇ, ਪੜ੍ਹਕੇ ਸ਼ਾਇਦ ਮੁੜ ਮੁੜ ਝਾਕਣ ਜੋ ਇਹ ਕੀ ਬਣ ਰਹਿਆ ਹੈ ?

(v) ਰਾਗ ਮਾਲਾ ਦੇ ਹਮੈਤੀ ਆਖਦੇ ਹਨ ਕਿ ਆਲਮ ਨੇ (ਕਿਸੇ) ਜੋਧ ਕਵੀ ਦੀ ਸੰਸਕ੍ਰਿਤ ਵਿਚ ਰਚੀ ਮਾਲਾ ਚੁਰਾਈ ਹੈ ਅਤੇ ਉਸਨੂੰ ਗਲਤ ਮਲਤ ਲਿਖਕੇ ਪੇਸ਼ ਕੀਤਾ ਹੈ। ਪਰ ਇਨ੍ਹਾਂ ਦੀ ਬਦਕਿਸਮਤੀ ਆਖੋ ਜਾਂ ਕੁਝ ਹੋਰ, ਜੋਧ ਕਵੀ ਨਾ ਤਾਂ ਅਕਬਰ ਵੇਲੇ ਹੋਇਆ ਹੈ ਨਾ ਕਿਸੇ ਹੋਰ ਸਮੇਂ ? ਇਹ ਤਾਂ ਰਾਗ ਮਾਲੀਆਂ ਨੇ ਆਪ ਰਚਕੇ ਆਲਮ ਨੂੰ ਬਦਨਾਮ ਕਰਨ ਹਿਤ ਪੁਸਤਕ ਲਿਖੀ ਹੈ।

ਅਸਲ ਵਿਚ ਆਲਮ ਤਿੰਨ ਚਾਰ ਹੋ ਚੁਕੇ ਹਨ।

ਰਾਗ ਮਾਲਾ ਵਾਲਾ ਆਲਮ ਕਵੀ ਅਕਬਰ ਦੇ ਅਹਿਦ ਵਿਚ ਹੋਇਆ ਹੈ। ਦੂਜਾ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ, ਤੀਜਾ ਆਲਮ ਕਵੀ ਬਹਾਦੁਰ ਸ਼ਾਹ ਦੇ

ਦਰਬਾਰ ਦਾ ਕਵੀ ਸੀ। ਇਕ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਹੋਰ ਭੀ ਆਲਮ ਨਾਮੀ ਸਿਖ ਹੋਇਆ ਹੈ। ਹੋਰ ਭੀ ਕਈ ਆਲਮ ਹੋਏ ਹੋਣਗੇ। ਕੂਕਿਆਂ ਵਿਚ ਨਿਧਾਨ ਸਿੰਘ "ਆਲਮ" ਮਸ਼ਹੂਰ ਹੈ। ਪਰ ਰਾਗ ਮਾਲਾ ਦੇ ਲੇਖਕ ਆਲਮ ਕਵੀ ਅਕਬਰ ਦੇ ਹੀ ਸਮੇਂ ਹੋਇਆ ਸੀ। ਜਿਸ ਨੇ ੧੬੪੦ ਵਿਚ ਮਾਧਵਾਨਲ ਉਪਨਿਆਸ ਲਿਖਿਆ। ਇਸ ਆਲਮ ਕਵੀ ਵਾਰੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹੋਇਆ ਲਿਖਕੇ ਸਿਖ ਸੰਗਤਾਂ ਨੂੰ ਧੋਖਾ ਦੇਣਾ ਹੈ। ਪਤਾ ਨਹੀਂ ਰਾਗ ਮਾਲੀਆਂ ਨੂੰ ਅਜੇਹਾ ਕੂਫਰ ਤੋਲਣ ਵਿਚ ਕੀ ਸੁਆਦ ਆਉਂਦਾ ਹੈ?

(vi) ਡਾ: ਚਰਨ ਸਿੰਘ ਅਤੇ ਭਾ: ਵੀਰ ਸਿੰਘ ਜੀ ਨੇ ਇਸ ਨੂੰ ਗੁਰਮਤਿ ਸੰਗੀਤ ਦੀ ਰਾਗ ਮਾਲਾ ਸਿੱਧ ਕਰਨ ਦੀ ਸਿਰ ਤੋੜ ਕੋਸ਼ਿਸ਼ ਕੀਤੀ ਹੈ। ਗੁਰਮਤਿ ਸੰਗੀਤ ਦੀ ਵਿਆਖਿਆ ਪਿਛੇ ਆ ਚੁਕੀ ਹੈ। ਗੁਰਮਤਿ-ਸੰਗੀਤ ਨਾ ਸਤਿਗੁਰੂ ਸਾਹਿਬਾਨ ਨੇ ਰਚਿਆ ਹੈ ਅਤੇ ਨਾ ਹੀ ਕਿਸੀ ਸਿਖ ਸੰਗੀਤਾਚਾਰੀਆ ਨੇ ਬਣਾਇਆ ਹੈ। ਜੇਹੜੀ ਮਿਸਾਲ ਰਾਗ ਮਾਲਾ ਨੂੰ ਗੁਰਮਤਿ ਸੰਗੀਤ ਹੋਣ ਦੀ ਦਿੱਤੀ ਹੈ ਓਹੀ ਇਨ੍ਹਾਂ ਵਿਦਵਾਨਾਂ ਨੂੰ ਝੂਠਾ ਸਾਬਤ ਕਰ ਰਹੀ ਹੈ। ਇਹ ਬਾਣੀ ਬਿਓਰੇ ਵਿਚ ਲਿਖ ਗਏ ਹਨ ਕਿ "ਰਾਮਕਲੀ" ਨਾਦ ਬਿਨੋਦ ਵਿਚ "ਭੈਰੋਂ ਦੀ ਰਾਗਨੀ", ਰਾਮਕਲੀ ਹੈ। ਅੰਸਨਿਆਸ ਗ੍ਰਹ ਇਸਦਾ ਧੈਵਤ ਹੈ, ਸੰਪੂਰਨ ਹੈ, ਪਹਿਲੀ ਮੂਰਛਨਾ ਹੈ ਕਰਨਾ ਰਸ ਨਾਲ ਭਰਪੂਰ ਹੈ। ਅਤੇ ਭੈਰੋ, ਟੋਡੀ, ਗੂਜਰੀ ਮਿਲਕੇ ਰਾਮਕਲੀ ਬਣਦੀ ਹੈ। ਪ੍ਰਾਤਹਕਾਲ ਗਾਈਦੀ ਹੈ।

(੨) ਸਿਧਸਾਰਸੂਤ ਮਤ ਵਿਚ ਹਿੰਡੋਲ ਦੀ ਇਸਤ੍ਰੀ ਰਾਮਕਲੀ ਹੈ। ਗਾਵਨ ਦਾ ਸਮਾਂ ਸਵੇਰ ਦਾ ਹੈ। ਮੌਸਮ ਬਸੰਤ ਵਿਚ ਵਿਯੋਗ ਪੈਦਾ ਕਰਦੀ ਹੈ।

(੩) ਬੁਧ ਪ੍ਰਕਾਸ਼ ਦਰਪਨ ਵਿਚ ਸ੍ਰੀ ਰਾਗ ਦੀ ਰਾਗਨੀ ਲਿਖੀ ਹੈ। ਅਖੀਰ ਅਤਿ ਮੇਹਨਤ ਨਾਲ ਖੱਜ ਮਗਰੋਂ, ਆਪ ਨੂੰ ਇਹ ਲਿਖਣਾ ਹੀ ਪਿਆ ਕਿ ਇਸ ਰਾਗਨੀ ਨੂੰ ਰਾਗ ਮਾਲਾ ਵਿਚ ਜਗਾ ਨਹੀਂ ਮਿਲੀ?

(ਬਾਣੀ ਬਿਓਰਾ ਪੰਨਾ ੫੨—ਤੀਜੀ ਐਡੀਸਨ)

ਜਦੋਂ "ਰਾਮਕਲੀ" ਰਾਗ ਮਾਲਾ ਵਿਚ ਹੈ ਹੀ ਨਹੀਂ ਫਿਰ ਇਹ ਗੁਰਮਤਿ ਸੰਗੀਤ ਦੀ (ਜੋ ਹੈ ਹੀ ਨਹੀਂ) ਰਾਗ ਮਾਲਾ ਵਿਚ ਕਿਵੇਂ ਹੋਈ?

ਹਿੰਦੂ ਆਚਾਰੀਆਂ ਦਾ ਭੀ ਇਕ ਮੱਤ ਨਹੀਂ। ਕਦੀ ਰਾਮਕਲੀ ਨੂੰ ਭੈਰਓਂ ਦੀ ਰਾਗਨੀ ਸਵੇਰ ਵੇਲੇ ਗਾਈ ਜਾਂਦੀ ਹੈ ਕਦੀ ਹਿੰਡੋਲ ਦੀ ਇਸਤ੍ਰੀ ਤੀਜੇ ਪਹਿਰ

ਗਾਵੀਂਦੀ ਹੈ ਕੋਈ ਹਿੰਡੋਲ ਦੀ ਰਾਗਣੀ ਸਵੇਰ ਵੇਲੇ ਗਾਈ ਜਾਂਦੀ ਹੈ ਲਿਖਦਾ ਹੈ।

ਭਾ: ਕਾਹਨ ਸਿੰਘ ਜੀ ਅਪਣੇ ਕੋਸ਼ ਦੇ ਪੰਨੇ ੩੦੯੫ ਉਤੇ ਲਿਖ ਗਏ ਹਨ ਕਿ ਰਾਮਕਲੀ ਭੈਰਵ ਠਾਟ ਦੀ ਔੜਵ ਸੰਪੂਰਣ ਰਾਗਿਨੀ ਹੈ। ਆਰੋਹੀ ਵਿਚ ਮਧਮ ਅਤੇ ਨਿਖਾਧ ਵਰਜਿਤ ਸਨ। ਰਿਖਭ ਤੇ ਧੈਵਤ ਕੋਮਲ, ਬਾਕੀ ਸੁਰ ਸੁਧ ਹਨ। ਧੈਵਤ ਵਾਦੀ ਅਤੇ ਰਿਖਭ ਸੰਬਾਦੀ ਹੈ। ਗਾਉਣ ਦਾ ਵੇਲਾ ਸੂਰਜ ਨਿਕਲਣ ਤੋਂ ਪਹਰ ਦਿਨ ਚੜ੍ਹੇ ਤਕ ਹੈ।

ਸਾਰੇ ਆਚਾਰੀਆਂ ਦਾ ਇਕ ਬਿਆਨ ਨਹੀਂ। ਸੂਰਜ ਤਾਂ ਹਾੜ ਵਿਚ ਸਵਾ ਪੰਜ ਬਜੇ ਚੜ੍ਹਦਾ ਹੈ ਤੇ ਸਿਆਲ ਵਿਚ ੮ (ਅੱਠ) ਬਜੇ ਸਵੇਰੇ ਨਿਕਲਦਾ ਹੈ। ਫਿਰ ਇਸਦੇ ਗਾਵਨ ਦਾ ਸਮਾਂ ਸਵੇਰੇ ਪੰਜ ਵਜੇ ਤੋਂ ੮ ਬਜੇ (ਇਕ ਪਹਿਰ) ਦਾ ਹੈ ਜਾਂ ਸਵੇਰੇ ੮ ਬਜੇ ਤੋਂ ੧੧ ਬਜੇ ਤੱਕ ਦਾ ? ਇਸ ਤਰ੍ਹਾਂ ਇਸ ਪਧਤੀ ਵਿਚ ਸਮੇਂ ਦੀ ਗੜਬੜ ਤੇ ਰਾਗ ਰਾਗਣੀਆਂ ਦੀ ਬਹੁਤ ਗੜਬੜ ਹੈ। ਜਦੋਂ ਗੁਰਮਤਿ ਸੰਗੀਤ ਕੋਈ ਹੈ ਹੀ ਨਹੀਂ ਅਤੇ ਨਾਂਹੀ ਗੁਰਬਾਣੀ ਅੰਦਰ ਆਏ ਸਾਰੇ ਰਾਗ ਇਸ ਰਾਗ ਮਾਲਾ ਅੰਦਰ ਲਿਖੇ ਹੋਏ ਹਨ ਤਾਂ ਇਸਨੂੰ ਗੁਰਮਤਿ ਸੰਗੀਤ ਦੀ ਰਾਗ ਮਾਲਾ ਆਖੀ ਜਾਣਾ ਸਿਖਾਂ ਨੂੰ ਭਰਮ ਵਿਚ ਪਾਕੇ ਫਰੇਬ ਦੇਣਾ ਹੀ ਹੈ।

(vii) ਰਾਗ ਮਾਲਾ ਦੇ ਸ਼ਰਧਾਲੂਆਂ ਨੇ ਇਕ ਹੋਰ ਹਰਬਾ (ਹਥਿਆਰ) ਵਰਤਿਆ ਹੈ ਕਿ ਇਸ ਨੂੰ ਸ੍ਰੀ ਕਰਤਾਰ ਪੁਰੀ ਬੀੜ ਦਾ ਅੰਗ ਕਿਵੇਂ ਨਾ ਕਿਵੇਂ ਸਿਧ ਕੀਤਾ ਜਾਵੇ। ਇਸ ਵਾਰੇ ਪਿਛੇ ਬਹੁਤ ਕੁਝ ਲਿਖਿਆ ਜਾ ਚੁਕਿਆ ਹੈ। ਜਦੋਂ ਰਾਗ ਮਾਲਾ ਦੇ ਹਮੈਤੀ ਭਾ: ਕਾਹਨ ਸਿੰਘ ਦਾ ਇਹ ਲੇਖ "ਬਾਬੇ ਦੇ ਕੁਲ ਪਤਰੇ ੯੭੪ ਕਰਤਾਰਪੁਰੀ ਬੀੜ ਅੰਦਰ ਮੰਨਦੇ ਹੀ ਨਹੀਂ ਫਿਰ ਪਤਰੇ ੯੭੪ ਉਤੇ ੯੭੪" ਕਰਤਾਰਪੁਰੀ ਬੀੜ ਅੰਦਰ ਮੰਨਦੇ ਹੀ ਨਹੀਂ ਫਿਰ ਪਤਰੇ ੯੭੪ ਉਤੇ ਰਾਗ ਮਾਲਾ ਸਿਧ ਕਰਨ ਦਾ ਜਤਨ ਹੀ ਕਿਉਂ ਕੀਤਾ ਜਾਂਦਾ ਹੈ ? ਇਹ ਜਤਨ ਇਨ੍ਹਾਂ ਦੇ ਬੀੜ ਅੰਦਰ ਘੱਲੇ ਗਏ ਫਰੇਬ ਨੂੰ ਚੰਗੀ ਤਰ੍ਹਾਂ ਉਘਾੜ ਰਹਿਆ ਹੈ ਅਤੇ ਝੂਠ ਦੀ ਕਲੀ ਖੋਲ ਰਹਿਆ ਹੈ।

## ਰਾਗ ਮਾਲਾ ਦੇ ਅਧਿਆਤਮਿਕ ਅਰਥਾਂ ਵਾਰੇ

ਜੇ ਕੋ ਆਖੈ ਬੋਲੁ ਵਿਗਾੜੁ। ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ।

(ਜਪੁ–੨੬)

ਭਿੰਡਰਾਂ ਵਾਲੇ ਗਿਆਨੀਆਂ ਨੇ ਗੁਰਬਾਣੀ ਦੇ ਅਰਥਾਂ ਦੀ ਬੜੀ ਸੁੰਦਰ ਸੇਵਾ

ਸੰਭਾਲੀ ਹੋਈ ਹੈ। ਪਰ ਇਨ੍ਹਾਂ ਦੇ ਰਾਗਮਾਲਾ ਦੇ ਕੀਤੇ ਰਾਗਮਾਲਾ ਦੇ ਅਧਿਆ-
ਤਮਿਕ ਅਰਥ ਪੜ੍ਹ ਕੇ ਹਰਾਨ ਹੋਈਦਾ ਹੈ ਜੋ ਇਨ੍ਹਾਂ ਗਿਆਨੀਆਂ ਨੇ ਅਪਣੀਆਂ
ਗੁਰਮਤਿ ਮੁਹਾਰਾਂ ਕਿਧਰ ਨੂੰ ਮੋੜ ਲਈਆਂ ਹਨ। ਜੇ ਇਨ੍ਹਾਂ ਦੀ ਤਰ੍ਹਾਂ ਕਈ
ਕਚੀਆਂ ਰਚਨਾਵਾਂ ਦੇ ਅਰਥ ਹੋਣ ਲਗ ਪਏ ਤਾਂ ਗੁਰਸਿਖੀ ਨੂੰ ਐਸੀ ਢਾਹ ਲਗ
ਜਾਵੇਗੀ ਜਿਸਦੀ ਮੁਰੰਮਤ ਹੋਣੀ ਮੁਸ਼ਕਲ ਹੋ ਜਾਵੇਗੀ। ਲੋਗ ਹੀਰ ਰਾਂਝੇ, ਸਸੀ
ਪੁੰਨੂ ਆਦਿ ਦੇ ਇਸ਼ਕੀਆ (ਰਸਿਕ) ਕਿਸਿਆਂ ਨੂੰ ਗੁਰਮਤਿ ਤੁਲ ਬਣਾ ਧਰਨਗੇ।
ਵਾਰਸ ਸ਼ਾਹ ਨੇ ਤਾਂ ਅਪਣੇ ਹੀਰ ਰਾਂਝੇ ਦੇ ਕਿੱਸੇ ਦੇ ਅਖੀਰ ਲਿਖ ਦਿੱਤਾਂ ਹੈ ਕਿ
ਰਾਂਝਾ ਅਕਾਲ ਪੁਰਖ ਹੈ ਅਤੇ ਹੀਰ ਰੂਹ (ਆਤਮਾ) ਹੈ। ਇਸੀ ਤਰ੍ਹਾਂ ਜੈਦੇਵ ਜੀ
ਨੇ ਗੀਤ-ਗੋਬਿੰਦ ਪੁਸਤਕ ਵਿਚ ਗੋਬਿੰਦ (ਸ੍ਰੀ ਕ੍ਰਿਸ਼ਨ ਜੀ) ਨੂੰ ਰੱਬ ਅਤੇ ਰਾਧਾ ਨੂੰ
ਮਾਨਵੀ ਆਤਮਾ ਦੱਸ ਕੇ ਵੈਸ਼ਨਵੀ ਪ੍ਰਚਾਰ ਕੀਤਾ ਹੈ। ਅਤੇ ਮਾਧਵਾਨਲ ਕਾਮਕੰਦਲਾ
ਵਰਗੇ ਰਸਿਕ ਪੁਸਤਕ ਭੀ ਜਿਸ ਵਿਚ ਇਹ ਰਾਗਮਾਲਾ (ਰਾਗ ਨਾਮਾਵਲੀ) ਹੈ
ਅਧਿਆਤਮਿਕ ਰਬੀ ਗਿਆਨ ਦੇ ਭੰਡਾਰ ਬਣਾਏ ਜਾ ਸਕਦੇ ਹਨ।

ਅਸਚਰਜ ਤਾਂ ਇਸ ਬਾਤ ਦਾ ਹੈ ਇਨ੍ਹਾਂ ਗਿਆਨੀਆਂ ਨੂੰ "੧ੴ
ਸਤਿਨਾਮ ਤੋਂ ਲੈ ਕੇ ਤਨੁ ਮਨੁ ਥੀਵੈ ਹਰਿਆ" ਤਕ ਸਾਰੀ ਗੁਰਬਾਣੀ ਅੰਦਰ ਕੋਈ
ਆਤਮੋਨੱਤੀ ਦਾ ਗੁਰ ਸਿਧਾਂਤ ਨਹੀਂ ਮਿਲਿਆ ਅਤੇ ਨਾਹੀ ਸਾਰੀ ਗੁਰਬਾਣੀ ਪੜ੍ਹਕੇ
ਇਨ੍ਹਾਂ ਨੂੰ ਆਤਮਿਕ ਸ਼ਾਂਤੀ ਪ੍ਰਾਪਤ ਹੋਈ ਹੈ। ਕੇਵਲ ਇਕ ਰਸਿਕ ਕਵੀਸ਼ਰ ਦੀ
ਰਾਗ ਨਾਮਾਵਲੀ (ਰਾਗ ਮਾਲਾ) ਹੀ ਇਨ੍ਹਾਂ ਨੂੰ ਕਾਮਧੇਨੁ ਮਿਲੀ ਹੈ। ਜੇਹੜੀ
ਇਨ੍ਹਾਂ ਦੀਆਂ ਸਾਰੀਆਂ ਕਾਮਨਾਵਾਂ ਪੂਰੀ ਕਰਦੀ ਹੈ ਅਤੇ ਇਸ ਵਿਚ ਗੁਰਬਾਣੀ
ਨਾਲੋਂ ਅਧਿਕ ਅਧਿਆਤਮਿਕ ਗੁਣ ਛੁਪੇ ਹੋਏ ਇਨ੍ਹਾਂ ਨੂੰ ਪ੍ਰਾਪਤ ਹੋਏ (ਲੱਭੇ) ਹਨ।

ਅਸਲ ਨਿਸ਼ਾਨੇ ਤੋਂ ਖੁੰਝੇ ਹੋਏ ਇਹ ਗਿਆਨੀ ਭੰਭਲਭੂਸੇ ਖਾ ਰਹੇ ਹਨ।
ਸਤਿਗੁਰੂ ਜੀ ਤਾਂ ਗੁਰਬਾਣੀ ਦੀ ਸੰਪੂਰਣਤਾ ਕਰਦੇ ਹੋਏ ਲਿਖਦੇ ਹਨ ਕਿ ਇਸ
ਗੁਰਬਾਣੀ ਦੇ ਮਹਾਂ ਅਥਾਹ ਸਾਗਰ ਅੰਦਰੋਂ ਤਿੰਨ ਮਹਾਨੱਤਮ ਵਸਤੂਆਂ ਦੀ ਪ੍ਰਾਪਤੀ
ਹੁੰਦੀ ਹੈ ਜੋ ਮਾਨਵੀ ਜੀਵਨ ਲਈ ਪਰਮ ਜ਼ਰੂਰੀ ਹਨ। ਇਹ ਵਸਤੂਆਂ ਹਨ (ੳ)
ਸਤਿ (ਨਿਰੋਲ ਵਾਹੁਗੁਰ ਦਾ ਪ੍ਰਕਾਸ) (ਅ) ਸੰਤੋਖ (ਸ਼ਾਂਤੀ ਤੇ ਧੀਰਜ ਵਾਲਾ ਜੀਵਨ)
ਅਤੇ (ੲ) ਵਿਚਾਰ (ਭਰਮਾਂ ਵਹਿਮਾਂ ਤੋਂ ਪਾਕ ਸ਼ੁਭ ਸ੍ਰੇਸ਼ਟ ਚਿਤਵਨੀ)। ਜੇਹੜਾ
ਇਨ੍ਹਾਂ ਤਿੰਨਾਂ ਗੁਣਾਂ ਨੂੰ ਗ੍ਰਹਿਣ ਕਰਦਾ ਹੈ ਉਸਨੂੰ ਸਾਰੀ ਗੁਰਬਾਣੀ ਦਾ ਸਹੀ ਸਹੀ
ਪਾਰਗ ਸਮਝ ਵਿਚ ਆ ਜਾਂਦਾ ਹੈ ਅਤੇ ਉਸਨੂੰ ਨਾਮਅੰਮ੍ਰਿਤ (ਵਾਹੁਗੁਰ ਨਾਲ

ਅਭੇਦਤਾ) ਦੀ ਪ੍ਰਾਪਤੀ ਹੋ ਜਾਂਦੀ ਹੈ । ਪ੍ਰੰਤੂ ਭਿੰਡਰਾਂ ਵਾਲੇ ਗਿਆਨੀ ਇਸ ਅੰਤਮ ਚਿਤਾਵਨੀ ਤੋਂ ਥਿੜਕ ਕੇ ਰਾਗਮਾਲਾ ਦੀ ਝੋਲੀ ਵਿਚ (ਜੋ ਨਾ ਸੰਗੀਤ ਹੈ, ਨਾ ਗੀਤ ਹੈ ਨਾਹੀ ਇਸ ਵਿਚ ਕੋਈ ਗੁਰਮਤਿ ਗੀਤਿ ਹੈ) ਜਾ ਬੈਠੇ ਹਨ । ਅਤੇ ਜੇਹੜਾ ਰਾਗਮਾਲਾ ਪੜ੍ਹਨ ਦਾ ਪਰਣ ਨਾ ਕਰੇ, ਉਸਨੂੰ ਗੁਰਮਤਿ ਵਿਦਿਆ ਪੜ੍ਹਾਂਦੇ ਹੀ ਨਹੀਂ ?

(ਅ) i. ਦੂਜੇ ਉਹ ਵਿਦਵਾਨ ਹਨ ਜੋ ਮੁਢ ਤੋਂ ਹੀ ਰਾਗਮਾਲਾ ਨੂੰ ਨਾ ਗੁਰਬਾਣੀ ਹੀ ਮੰਨਦੇ ਹਨ ਅਤੇ ਨਾ ਗੁਰੂ ਕ੍ਰਿਤ ਹੀ । ਉਨ੍ਹਾਂ ਨੇ ਖੋਜ ਪੜਤਾਲ ਨਾਲ ਪਤਾ ਲਗਾ ਲਿਆ ਹੈ ਕਿ ਕਈ ਬੀੜਾਂ ਰਾਗਮਾਲਾ ਰਹਿਤ ਹਨ ਅਤੇ ਕਈਆਂ ਵਿਚ ਰਾਗਮਾਲਾ ਮਗਰੋਂ ਲਿਖੀ ਗਈ ਹੈ ਜਦੋਂ ਕਿ ਉਨ੍ਹਾਂ ਦੇ ਲਿਖਾਰੀਆਂ ਨੇ ਜਿਨ੍ਹਾਂ ਰਾਗਮਾਲਾ ਦੇ ਹੀ ਬੀੜ ਲਿਖੀ ਸੀ । ਅਤੇ ਰਾਗਮਾਲਾ ਦੇ ਸ਼ਰਧਾਲੂਆਂ ਨੇ ਅਜੇਹੀ ਬੀੜ ਨਾ ਮੁਕੰਮਲ ਦੱਸ ਦੱਸ ਕੇ ਰਾਗਮਾਲਾ ਜਬਰਦਸਤੀ ਲਿਖਵਾਈ ਪੁਰਾਣੀਆਂ ਬੀੜਾਂ ਵਿਚ ਭਗਤ ਭੱਟ ਤੇ ਰਾਗਮਾਲਾ ਰਹਿਤ ਬੀੜਾਂ ਅਜ ਦਿਨ ਭੀ ਦੇਖਣ ਵਿਚ ਆਉਂਦੀਆਂ ਹਨ ਹਾਂਲਾਕਿ ਸ਼੍ਰੋ: ਗੁ: ਪ੍ਰਬੰਧਕ ਕਮੇਟੀ ਦੇ ਮੁਖੀਆਂ ਨੇ ਹਜ਼ਾਰਾਂ ਬੀੜਾਂ ਭਗਤ ਭੱਟ ਰਚਨਾ ਰਹਿਤ ਤੇ ਰਾਗਮਾਲਾ ਦੇ ਅਭਾਵ ਵਾਲੀਆਂ ਅਗਨਿ ਭੇਟ ਕਰਕੇ, ਅਜੇਹੀਆਂ ਬੀੜਾਂ ਨੂੰ ਅਲੋਪ ਕਰ ਦਿੱਤਾ ਹੈ ।

. ਰਾਗ ਮਾਲਾ ਵਿਰੋਧੀ ਵਿਦਵਾਨਾਂ ਦਾ ਕਹਿਣਾ ਹੈ ਕਿ ਇਹ ਰਾਗ ਮਾਲਾ ਆਲਮ ਕਵੀ ਦੇ ਰਸਿਕ ਕਿੱਸੇ ਦਾ ਇਕ ਹਿੱਸਾ ਹੈ ਜੋ ਸਿਰਫ ਕਵੀ ਨੇ ਰਾਗਾਂ ਦੀ ਨਾਮਾਵਲੀ ਲਿਖੀ ਹੈ ਉਸ ਨੇ ਇਸ ਹਿਸੇ ਦਾ ਨਾਉਂ ਨਾ ਰਾਗ ਮਾਲਾ ਹੀ ਰਖਿਆ ਸੀ ਅਤੇ ਨਾ ਹੀ ਇਹ ਕਿਸੇ ਤਰ੍ਹਾਂ ਦਾ ਸੰਗੀਤ ਸੀ । ਸਿਰਫ ਕਵੀ ਦੇ ਦਿਲ ਦਾ ਉਬਾਲ ਹੈ । ਕਿਸੀ ਨੇ ਉਸਦੇ ਕਿੱਸੇ ਵਿਚੋਂ ਰਾਗਾਂ ਦੀ ਨਾਮਾਵਲੀ ਨੂੰ ਅਣਜਾਣਪਣੇ ਵਿਚ ਬੀੜ ਅੰਦਰ ਦਰਜ ਕਰ ਦਿਤਾ ਅਤੇ ਦੂਜੇ ਇਸਦੀ ਨਕਲ ਕਰਦੇ ਆ ਰਹੇ ਹਨ । ਜਿਹੜੇ ਵਿਦਵਾਨ ਇਸ ਨੂੰ ਕਰਤਾਰਪੁਰੀ ਬੀੜ ਦੇ ੯੭੪ਵੇਂ ਪਤਰੇ ਪੁਰ ਲਿਖਿਆ ਦੱਸ ਰਹੇ ਹਨ ਉਹਨਾਂ ਦੇ ਖਿਆਲਾਂ ਦੀ ਗੁਰਮਤਿ ਪੜਚੋਲ ਪਿਛੇ ਲਿਖੀ ਜਾ ਚੁਕੀ ਹੈ ।

iii. ਹੈਰਾਨੀ ਤਾਂ ਇਸ ਬਾਤ ਦੀ ਹੈ ਕਿ ਜੇਹੜੀਆਂ ਬੀੜਾਂ ਵਿਚ ਰਾਗ ਮਾਲਾ ਦਰਜ ਨਹੀਂ, ਕੀ ਉਹਨਾਂ ਬੀੜਾਂ ਦੇ ਲਿਖਾਰੀਆਂ ਨੂੰ ਰਾਗ ਮਾਲਾ ਦਾ ਪਤਾ ਹੀ ਨਹੀਂ ਸੀ ਜੋ ਉਹ ਇਸਨੂੰ ਲਿਖਣੋਂ ਹੀ ਭੁਲ ਗਏ ?

. ਰਾਗਮਾਲਾ ਨੂੰ ਜੱਫੀ ਪਾਕੇ ਰੱਖਣ ਵਾਲੇ ਓਹੀ ਸੱਜਣ ਹਨ ਜੋ ਗੁਰਬਾਣੀ ਨੂੰ ਮਿਲਗੋਭਾ ਰਖਣਾ ਚਾਹੁੰਦੇ ਹਨ। ਅਤੇ ਹਿੰਦੂਆਂ ਦੇ ਹੱਥ ਠੋਕੇ ਬਣੇ ਹੋਏ ਗੁਰਮਤਿ ਸਿਧਾਂਤ ਮੁਤਾਬਿਕ ਨਹੀਂ ਚਲ ਸਕਦੇ ?

ਹੁਣ ਉਹਨਾਂ ਵਿਦਵਾਨਾਂ ਦੀਆਂ ਰਾਵਾਂ ਪੜ੍ਹੋ ਜਿਨ੍ਹਾਂ ਨੇ ਰਾਗ ਮਾਲਾ ਨੂੰ ਗੁਰ ਕ੍ਰਿਤ ਅਤੇ ਬੀੜ ਦਾ ਹਿਸਾ ਨਹੀਂ ਮੰਨਿਆ ਅਤੇ ਸਿਖ ਪੰਥ ਵਿਚ ਗੁਰਮਤਿ ਸਿਧਾਂਤ ਉਤੇ ਚਲਣ ਲਈ ਜਾਗ੍ਰਿਤੀ ਪੈਦਾ ਕੀਤੀ।

(ੳ) ਭਾਈ ਸੰਤੋਖ ਸਿੰਘ ਜੀ ਕਵੀ ਚੂੜਾਮਣੀ ਨੇ ਗੁਰਪ੍ਰਤਾਪ ਸੂਰਜ ਵਿਚ ਲਿਖਿਆ ਹੈ ਕਿ

"ਰਾਗ ਮਾਲਾ ਸ੍ਰੀ ਗੁਰੂ ਕੀ ਕ੍ਰਿਤ ਨਹਿ ਹੈ ਮੰਦਾਵਣੀ ਲਗ ਗਹ ਬੈਨ।
ਇਸ ਮਹਿ ਨਹਿ ਸੰਸੈ ਕੁਛ ਕਰੀਅਹੁ, ਜੇ ਸੰਸੈ ਅਵਲੋਕਹੁ ਨੈਨ।
ਮਾਧਮ ਨਲ ਆਲਮ ਕਵਿ ਕੀਨਸ ਤਿਸ ਮਹਿ ਨਿਰਤਕਾਰੀ ਕਹਿ ਤੈਨ।
ਰਾਗ ਰਾਗਨੀ ਨਾਮ ਗਿਨੈ ਤਹਿ ਯਾਂ ਤੇ ਸ੍ਰੀ ਅਰਜਨ ਕ੍ਰਿਤ ਹੈਨ।

ਆਪ ਜੀ ਨੇ ਲਿਖਿਆ ਹੈ ਕਿ ਸਤਿਗੁਰੂ ਅਰਜਨ ਦੇਵ ਜੀ ਨੇ ਵਾਹਿਗੁਰ ਮਹਿਮਾ ਬਿਨਾ ਹੋਰ ਕੋਈ ਬਾਣੀ ਬੀੜ ਅੰਦਰ ਲਿਖਵਾਈ ਹੀ ਨਹੀਂ ਸੀ।

(ਅ) ਪੰਡਿਤ ਸੋਭਾ ਸਿੰਘ ਗਿਆਨੀ ਨੇ ਭੀ ਰਾਗਮਾਲਾ ਰਹਿਤ ਬੀੜਾਂ ਦਾ ਜ਼ਿਕਰ ਸੰਮਤ ੧੯੦੬ ਬਿ: ਦੀ ਸਮੂਹ ਸਿਖਾਂ ਦੇ ਸਮਾਗਮ ਵਿਚ ਕੀਤਾ ਸੀ ਅਤੇ ਲਿਖੀਆਂ ਹੋਈਆਂ ਰਾਗਮਾਲਾਂ ਉਪਰ ਹੜਤਾਲ ਫਿਰਵਾਈ ਸੀ।

(ੲ) ਪੰਡਿਤ ਤਾਰਾ ਸਿੰਘ ਨਰੋਤਮ ਜੀ ਨੇ ਆਪਣੇ ਰਚੇ ਹੋਏ ਸ੍ਰੀ ਗੁਰੂ ਗ੍ਰੰਥ ਕੋਸ਼ ਅਤੇ ਗੁਰਮਤਿ ਨਿਰਣੈ ਸਾਗਰ ਵਿਚ ਰਾਗਮਾਲਾ ਦਾ ਜ਼ੋਰ ਸ਼ੋਰ ਨਾਲ ਖੰਡਣ ਕੀਤਾ ਹੈ।

(ਸ) ਗਿਆਨੀ ਗਿਆਨ ਸਿੰਘ ਨੇ ਪੰਥਕ ਸੇਵਾ ਅਖਬਾਰ ਰਾਹੀਂ ਰਾਗ ਮਾਲਾ ਦੀ ਕਲੀ ਚੰਗੀ ਤਰ੍ਹਾਂ ਖੋਲੀ ਸੀ।

(ਹ) ਭਾ: ਕਾਹਨ ਸਿੰਘ ਨਾਭਾ ਜੀ ਨੇ "ਗੁਰਮਤਿ ਸੁਧਾਕਰ" ਵਿਚ ਰਾਗ ਮਾਲਾ ਦਾ ਖੰਡਨ ਕੀਤਾ ਹੈ।

(ਕ) ਪੰਡਿਤ ਗੋਬਿੰਦ ਸਿੰਘ ਖਟਸ਼ਾਸਤਰੀ ਕਾਸ਼ੀਵਾਲੇ "ਇਤਿਹਾਸ ਗੁਰੂ ਖਾਲਸਾ" ਵਿਚ ਰਾਗਮਾਲਾ ਦਾ ਖੰਡਨ ਕਰਦੇ ਹਨ।

(ਖ) ਡਾ: ਚਰਨ ਸਿੰਘ ਜੀ ਨੇ ਬਾਣੀ ਬਿਓਰੇ ਵਿਚ ਰਾਗਮਾਲਾ ਨੂੰ ਮੰਦਾ-

ਵਣੀ ਤੋਂ ਅਗੇ ਵਾਧੂ ਮੰਨਿਆ ਹੈ ।

(ਗ) ਭਾਈ ਰਣਧੀਰ ਸਿੰਘ, ਗਿਆਨੀ ਸ਼ੇਰ ਸਿੰਘ, ਮਾਸਟਰ ਮੋਤਾ ਸਿੰਘ, ਪ੍ਰੋਫੈਸਰ ਤੇਜਾ ਸਿੰਘ ਅਤੇ ਹੋਰ ਕਈ ਵਿਦਵਾਨਾਂ ਨੇ ਰਾਗਮਾਲਾ ਨੂੰ ਖੰਡਨ ਕੀਤਾ ਸੀ ।

(ਘ) ਹੋਰ ਤਾਂ ਹੋਰ ਸਿੰਘ ਸਭਾ ਦੇ ਆਰੰਭ ਵਿਚ ਸੰਗਤਾਂ ਨੇ ਸੰਨ ੧੯੦੦ ਈ: ਵਿਚ ਚੀਫ ਖਾਲਸਾ ਦੀਵਾਨ ਦੇ ਸਾਜਨ ਸਮੇਂ ਮਾਣਕ ਟਾਹੜਾ ਵਿਚ ਰਾਗ ਮਾਲਾ ਤੋਂ ਬਿਨਾ ਟਾਈਪ ਦੇ ਛਾਪੇ ਦੀਆਂ ਬੀੜਾਂ ਛਪਵਾਈਆਂ ਸਨ । ਜੇਹੜੀਆਂ ਅਜੇ ਭੀ ਗੁੱਜਰਵਾਲ ਆਦਿ ਗੁਰਦੁਆਰੇ ਵਿਚ ਮੌਜੂਦ ਹਨ । ਦੂਜੀ ਵਾਰ ਰਾਗ ਮਾਲਾ ਰਹਿਤ ਬੀੜ ਗੁਰਮਤਿ ਪ੍ਰੈਸ ਅੰਮ੍ਰਿਤਸਰ ਵਿਚ ਸੰਨ ੧੯੧੫ ਨੂੰ ਛਪੀ ਸੀ । ਅਤੇ ਚੀਫ ਖਾਲਸਾ ਦੀਵਾਨ ਵਾਲੇ ਵੀ ਬਿਨਾ ਰਾਗ ਮਾਲਾ ਦੇ ਭੋਗ ਪਾਂਦੇ ਰਹੇ ਅਤੇ ਰਾਗ ਮਾਲਾ ਨਾ ਪੜ੍ਹਨ ਦਾ ਪ੍ਰਚਾਰ ਇਸੀ ਤਰ੍ਹਾਂ ਹੁੰਦਾ ਰਹਿਆ ਹੈ । ਅਤੇ ਹੁਣ ਤਕ ਅਕਾਲ ਤਖਤ ਸਾਹਿਬ ਉਤੇ ਭੋਗ ਪਾਉਣ ਸਮੇਂ ਰਾਗ ਮਾਲਾ ਨਹੀਂ ਪੜ੍ਹੀ ਜਾਂਦੀ ।

(ਙ) ਭਾ: ਵੀਰ ਸਿੰਘ ਭੀ ਪਹਿਲਾਂ ਰਾਗ ਮਾਲਾ ਦੇ ਵਿਰੁਧ ਸਨ । ਪਰ ਬਾਬੂ ਤੇਜਾ ਸਿੰਘ ਨਾਲ ਕੁਝ ਅਨ-ਬਣ ਹੋ ਜਾਣ ਕਾਰਨ ਆਪ ਫਿਰ ਰਾਗ ਮਾਲਾ ਹਾਮੀ ਬਣ ਗਏ ਸਨ ।

(ਚ) ਸ਼੍ਰੋਮਣੀ ਗੁਰ: ਪ੍ਰਬੰਧਕ ਕਮੇਟੀ ਨੇ ਰਹਿਤ ਮਰਯਾਦਾ ਦੇ ਖਰੜੇ ਵਿਚ ਭੋਗ ਮੁੰਦਾਵਣੀ ਪੁਰ ਪਾਵਨਾ ਪ੍ਰਚਾਰਿਆ ਸੀ । ਪਰ ਪੰਥ ਵਿਚ ੧੮, ੨੦ ਸਾਲ ਮਗਰੋਂ ਪੰਥ ਘਾਤਕਾਂ ਨੇ ਫਿਰ ਰਾਗ ਮਾਲਾ ਦੀ ਆਰੋਹੀ ਤਾਲ ਛੇੜ ਦਿਤੀ । ਜਿਸ ਦਾ ਸੰਖੇਪ ਉੱਤਰ ਪਿਛੇ ਦਿਤਾ ਜਾ ਚੁਕਿਆ ।

## ਅੰਤਕਾ

"ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ"

(ਰਾਮਕਲੀ ਕੀ ਵਾਰ-ਮ: ੧—੧੩)

ਸਤਿਗੁਰੂ ਗੋਬਿੰਦ ਸਿੰਘ ਜੀ ਨੇ ਭਾ: ਸ਼ਾਮ ਸਿੰਘ ਜੀ ਨੂੰ ਸੋਢੀਆਂ ਪਾਸੋਂ ਪੋਥੀ ਸਾਹਿਬ ਨੂੰ ਲਿਆਵਨ ਹਿਤ ਕਰਤਾਰ ਪੁਰ ਭੇਜਿਆ ਸੀ ਤਾਕਿ ਬੀੜ ਨੂੰ ਮੁਕੰਮਲ ਕੀਤਾ ਜਾਵੇ । ਪ੍ਰੰਤੂ ਇਸ ਬੀੜ ਦੇ ਅਸਲੀ ਨਾ ਹੋਣ ਦੇ ਕਾਰਨ, ਪਾਜ ਖੁਲ ਜਾਣ ਦੇ ਭੈ ਕਰਕੇ ਸੋਢੀਆਂ ਨੇ ਬੀੜ ਦੇਣ ਇਨਕਾਰ ਕਰ ਦਿੱਤਾ ਅਤੇ ਭਾਈ ਸਾਹਿਬ ਨਿਰਾਸ਼

ਵਾਪਸ ਮੁੜ ਗਏ। ਅਤੇ ਗੁਰੂ ਜੀ ਨੂੰ ਸਾਰਾ ਮਾਜਰਾ ਜਾ ਸੁਣਾਇਆ। ਉਪ੍ਰੰਤ ਸਤਿਗੁਰੂ ਜੀ ਨੇ ਸ਼ਿਕਸਤਾ ਗੁਰਮੁਖੀ ਵਿਚ ਆਪਣੇ ਅਨੁਭਵ ਤੋਂ ਬੀੜ ਲਿਖੀ। ਜਿਸ ਨੂੰ ਜੰਗਾਂ ਜੁੱਧਾਂ ਕਾਰਨ ਸਾਥ ਨਾ ਲਿਆ ਸਕੇ ਸਨ।

ਆਪ ਨੇ ਦੁਬਾਰਾ ਗੁਰੂ ਕੀ ਕਾਸ਼ੀ। (ਸਾਬੋ ਦੀ ਤਲਵੰਡੀ) ਦਮਦਮੇ ਸਾਹਿਬ ਵਿਚ ਭਾ: ਮਨੀ ਸਿੰਘ ਜੀ ਤੋਂ ਗੁਰਬਾਣੀ ਦੀ ਬੀੜ ਲਿਖਵਾਈ ਜਿਸ ਵਿਚ ਅਪਣੀ ਗੁਰਬਾਣੀ ਭੀ ਦਰਜ ਕਰਵਾਈ ਸੀ। ਇਸ ਬੀੜ ਨੂੰ ਸ੍ਰੀ ਹਜ਼ੂਰ ਸਾਹਿਬ ਜੋਤੀ ਜੋਤਿ ਸਮਾਵਨ ਤੋਂ ਪਹਿਲਾਂ ਜੁਗੋ ਜੁਗ ਅਟੱਲ ਗੁਰੂ ਥ ਪ ਕੇ ਗੁਰਗੱਦੀ ਬਖਸ਼ ਗਏ ਸਨ। ਪਰ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਡੇ ਘੱਲੂਘਾਰੇ ਵਿਚ ਗੁਰਸਿਖਾਂ ਦੇ ਸ਼ਹੀਦੀਆਂ ਪਾ ਜਾਣ ਉਪ੍ਰੰਤ ਲੋਪ ਹੋ ਗਏ। ਅਤੇ ਕਰਤਾਰਪੁਰ ਦੇ ਸੋਢੀਆਂ ਨੇ ਆਪਣੀ ਮਾਨ ਪ੍ਰਤਿਸ਼ਠਾ ਕਾਇਮ ਰਖਣ ਖਾਤਿਰ ਇਸ ਕਚੀ ਰਚਨਾ ਭਰਪੂਰ ਅਸ਼ੁਧੀਆਂ ਨਾਲ ਮਾਮੂਰ ਬੀੜ ਨੂੰ ਸਿਖਾਂ ਨੂੰ ਅਪਣੀ ਵਲ ਖਿਚਣ ਲਈ ਆਦਿ ਗੁਰੂ ਗ੍ਰੰਥ ਸਾਹਿਬ ਧਮਾ ਦਿਤਾ।

ਅਜ ਕਲ ਦੇ ਭਰਮ ਗਿਆਨੀਆਂ, ਹਿੰਦੂਨੁਮਾ ਵਿਦਵਾਨਾਂ ਨੇ ਅਕਾਲ ਪੁਰਖ ਦੀ ਸਰਗੁਣ ਧਾਰਾ ਤੇ ਨਿਰਗੁਣ ਧਾਰਾ ਦਾ ਰੋਲਾ ਪਾਕੇ ਹੋਰ ਭੀ ਸਿਖਾਂ ਵਿਚ ਭਰਮ ਅਤੇ ਵਹਿਮ ਪਾ ਦਿਤੇ ਹਨ। ਇਹ ਕਹਿ ਰਹੇ ਹਨ ਕਿ ਭਗਤਾਂ ਨੇ ਅਪਣੀ ਰਚਨਾ ਵਿਚ ਅਕਾਲ-ਪੁਰਖ ਦੀ ਸਰਗੁਣਾਂ ਧਾਰਾ ਦੇ ਗੁਣ ਗਾਏ (ਗੀਤ) ਹਨ। ਅਤੇ ਸਤਿਗੁਰੂ ਸਾਹਿਬਾਨ ਨੇ ਪਾਰਬ੍ਰਹਮ ਜੀ ਦੀ ਨਿਰਗੁਣ ਧਾਰਾ ਦੀ ਭਗਤੀ ਪ੍ਰਚਾਰੀ ਹੈ। ਇਹ ਦੋਵੇਂ ਧਾਰਾ ਸਾਫ ਜ਼ਾਹਿਰ ਕਰਦੀਆਂ ਹਨ ਜੋ ਭਗਤ ਮਤ, ਗੁਰਮਤਿ ਤੋਂ ਅਡਰਾ ਹੈ। ਗੁਰਮਤਿ ਵਿਚ ਨਿਰਗੁਣ ਵਾਹਿਗੁਰ ਨੂੰ ਹੀ ਮੰਨਿਆ ਹੈ। ਸਰਗੁਣ ਵਾਲੀ ਭਗਤੀ ਦੀ ਗੁਰਮਤਿ ਵਿਚ ਜਗ੍ਹਾ ਹੀ ਨਹੀਂ ਹੈ ਕਿਉਂਕਿ ਸਰਗੁਣ ਧਾਰਾ ਵਾਲੇ ਭਗਤ—

(ੳ) ਵਿਸ਼ਨੂ, ਰਾਮ ਚੰਦ੍ਰ, ਕ੍ਰਿਸ਼ਨ ਆਦਿ ਨੂੰ ਸਰਗੁਣ ਸਰੂਪ ਮੰਨਦੇ ਹਨ। ਇਹ ਆਪਣੇ ਸਮਿਆਂ ਦੇ ਰਾਜੇ ਮਹਾਰਾਜੇ ਹੋ ਚੁਕੇ ਹਨ। ਅਤੇ ਅਪਣੀ ਅਪਣੀ ਲੀਲਾ ਦਿਖਾ ਕੇ ਗੁਜ਼ਰ ਗਏ ਸਨ। ਨਿਰਗੁਣ ਧਾਰਾ ਵਿਚ ਰੱਬ ਜੀ ਨੂੰ "ਅਜੂਨੀ" ਮੰਨਿਆ ਹੈ। ਉਪ੍ਰੋਕਤ ਰਾਜੇ ਜੂਨਾਂ ਵਿਚ ਆਏ।

(ਅ) ਇਹ ਸਭਿ ਰਾਜੇ ਵੈਰ ਵਿਰੋਧ ਅਤੇ ਡਰ ਕਾਰਨ ਆਪਸ ਵਿਚ ਝਗੜਦੇ ਰਹੇ। ਵਿਰੋਧੀਆਂ ਨਾਲ ਲੜਦੇ ਰਹੇ, ਪ੍ਰੰਤੂ ਸਤਿਗੁਰੂ ਸਾਹਿਬਾਨ ਦਾ ਵਾਹਿਗੁਰ

"ਨਿਰਭਉ" ਤੇ "ਨਿਰਵੈਰ" ਹੈ ।

(ੲ) ਰਾਮ ਚੰਦ੍ਰ, ਕ੍ਰਿਸ਼ਨ ਆਦਿ ਆਖਿਰ ਕਾਲਵਸ ਹੋਏ ਅਤੇ ਜਗਤ ਛੱਡ ਗਏ ਪ੍ਰੰਤੂ ਨਿਰਗੁਣ ਸਰੂਪ ਵਾਹੁਗੁਰ ਸਦਾ "ਅਕਾਲ" ਹੈ ।

(ਸ) ਉਪ੍ਰੋਕਤ ਰਾਜਿਆਂ ਦੇ ਮਾਤਾ ਪਿਤਾ ਸਨ ਪ੍ਰੰਤੂ ਵਾਹੁਗੁਰ "ਸੈਭੰ" ਹੈ (ਸੁੰਭੂ) ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ ਉਸ ਦਾ ਕੋਈ ਮਾਤਾ ਪਿਤਾ ਨਹੀਂ ।

(ਹ) ਇਹ ਰਾਜੇ ਸਥਾਨੀਯ ਸਨ ਅਕਾਲ ਪੁਰਖ (ਨਿਰਗੁਣ ਸਰੂਪ) ਕਰਤਾ "ਪੁਰਖ" ਹੈ ਜੋ ਸਾਰੇ ਰਮਿਆ ਹੋਇਆ ਹੈ । ਅਜੇਹੇ ਅਨੇਕਾਂ ਫਰਕ ਸਰਗੁਨ ਨਿਰਗੁਣ ਧਾਰਾਵਾਂ ਵਿਚ ਹਨ ।

ਇਸ ਲਈ ਨਿਰਗੁਣ ਧਾਰਾ ਦੀ ਰਚਨਾ (ਗੁਰਬਾਣੀ ਦੇ ਸਾਗਰ, ਗੁਰੂ ਗ੍ਰੰਥ ਸਾਹਿਬ) ਅੰਦਰ, ਸਰਗੁਣ ਧਾਰਾ ਦੀ ਰਚਨਾ ਦਾ ਕੀ ਕੰਮ ਹੈ ? ਯਾਂ ਤੇ ਭਗਤ ਰਚਨਾ ਜੋ ਸਰਗੁਣ ਵਿਸ਼ਨੂੰ ਅਤੇ ਉਸਦੇ ਅਵਤਾਰਾਂ ਦੀ ਉਸਤਤੀ ਹੈ, ਸਤਿਗੁਰੂ ਸਾਹਿਬਾਨ ਦੀ ਗੁਰਬਾਣੀ (ਗੁਰਮਤਿ) ਤੁੱਲ ਨਹੀਂ ਹੋ ਸਕਦੀ ।

੨. ਭੱਟਾਂ ਦੇ ਸਵੈਯਾਂ ਵਿਚ ਗੁਰੂ-ਉਸਤਤਿ-ਵਿਆਜ-ਨਿੰਦਾ ਹੈ ਕਿਉਂਕਿ ਭੱਟਾਂ ਨੇ ਸਤਿਗੁਰੂ ਸਾਹਿਬਾਨ ਨੂੰ ਵਿਸ਼ਨੂੰ, ਰਾਮ ਚੰਦਰ, ਕ੍ਰਿਸ਼ਨ ਬਰਾਹ ਕਛ ਮਛ ਆਦਿ ਦਾ ਅਵਤਾਰ ਦਸਕੇ, ਇਨ੍ਹਾਂ ਅਵਤਾਰਾਂ ਦੀਆਂ ਕਰਤੂਤਾਂ ਵਾਲੇ ਗੁੱਝੇ ਵਾਰ ਕਰਕੇ ਭੰਡਿਆ ਹੈ । ਸਤਿਗੁਰੂ ਸਾਹਿਬਾਨ ਦੇ ਜੀਵਨ ਗੁਰਮਤਿ ਦੀ ਜੀਉਂਦੀ ਜਾਗਦੀ ਮਿਸਾਲ ਸਨ । ਸਤਿਗੁਰੂ ਜੀ ਖੁਦਗਰਜ਼ ਹਰਗਿਜ਼ ਨਹੀਂ ਸਨ । ਉਨ੍ਹਾਂ ਨੇ ਤਾਂ ਵਾਹੁਗੁਰ ਦੇ ਹੀ ਗੁਣ ਗਾਏ ਹਨ । ਅਪਣੀ ਇਹ ਭੱਟਾਂ ਦੀ ਕੁਦਬੀ ਜਿਹੀ ਉਸਤਤਿ ਕਿਵੇਂ ਲਿਖ ਸਕਦੇ ਸਨ ? ਇਸ ਲਈ ਭਟ ਰਚਨਾ ਭੀ ਗੁਰਮਤਿ ਤੁੱਲ ਨਹੀਂ ਹੈ ।

੩. ਰਾਗ ਮਾਲਾ, ਗੁਰਬਾਣੀ ਅੰਦਰ ਆਏ ਰਾਗਾਂ ਦਾ ਠੀਕ ਅਤੇ ਸਹੀ ਵਰਨਣ ਨਹੀਂ ਕਰਦੀ । ਕੇਵਲ ਕਿਸੀ ਮਤ ਦੇ ਰਾਗਾਂ ਦੀ ਨਾਮਾਵਲੀ ਹੈ । ਰਾਗ ਗੁਰਮਤਿ ਪ੍ਰਚਾਰਨ ਦਾ ਸਾਧਨ ਜ਼ਰੂਰ ਹਨ, ਪਰ ਬਜ਼ਾਤੇ ਖੁਦ ਰਾਗ ਗੁਰਬਾਣੀ (ਗੁਰਮਤਿ) ਨਹੀਂ ਹਨ । ਇਸ ਲਈ ਰਾਗਾਂ ਦੀ ਨਾਮਾਵਲੀ ਕਿਵੇਂ ਗੁਰਮਤਿ ਹੋ ਸਕਦੀ ਹੈ ? ਜਦੋਂ ਕਿ ਇਸ ਵਿਚ ਗੁਰਮਤਿ ਦਾ ਕੋਈ ਸਿਧਾਂਤ ਹੀ ਨਹੀਂ ।

੪. ਸੱਦੁ ਦੇ ਰਚਨ ਵਾਲੇ ਸੁੰਦਰ ਜੀ ਹੋਏ ਦੱਸੇ ਜਾਂਦੇ ਹਨ ਪਰ ਇਹ ਸਤਿਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਵਨ ਵੇਲੇ ਜਨਮੇ ਹੀ ਨਹੀਂ ਸਨ ? ਇਹ ਰਚਨਾ ਸੁੰਦਰ ਜੀ ਦੇ ਨਾਉਂ ਉਤੇ ਕਿਸੀ ਚਾਲਾਕ ਹਿੰਦੂ ਵਿਦਵਾਨ ਨੇ ਆਪ

ਬਣਾ ਕੇ ਬੀੜ ਅੰਦਰ ਲਿਖੀ ਹੈ ਜੋ ਸਰਾਸਰ ਗੁਰਮਤਿ ਸਿਧਾਂਤ ਤੋਂ ਵਿਰੁੱਧ ਹੈ। ਗੁਰਬਾਣੀ ਅੰਦਰ ਕਿਧਰ ਭੀ ਨਹੀਂ ਆਇਆ ਕਿ :

੧. "ਹਰਿ ਕਥਾ ਪੜਹਿ ਪੁਰਾਣੁ ਜੀਉ"

੨. "ਪਿੰਡੁ ਪਤਿਲ ਕਿਰਿਆ ਦੀਵਾ, ਫੁਲ ਹਰਿ ਸਰਿ ਪਾਵਏ" ਆਦਿ ਇਨ੍ਹਾਂ ਹਿੰਦੂ ਸੰਸਕਾਰਾਂ ਦਾ ਗੁਰਮਤਿ ਅੰਦਰ ਕੀ ਕੰਮ ?

ਇਸ ਲਈ ਇਹ ਕਚੀ ਰਚਨਾ ਗੁਰਮਤਿ ਅਨਕੂਲ ਨਹੀਂ।

੨ ਤੋਂ ੪ ਤਕ ਦੇ ਪ੍ਰਸਤਾਵ, ਭਗਤਾਂ ਵਾਲੀ ਸਰਗੁਣ ਧਾਰਾ ਦੇ ਭੀ ਲਖਾਇਕ ਨਹੀਂ ਹਨ। ਭਗਤਾਂ ਨੇ ਤਾਂ ਵਿਸ਼ਨੂੰ ਤੇ ਉਸਦੇ ਦੱਸ ਅਵਤਾਰਾਂ ਨੂੰ ਰੱਬ ਮੰਨ ਕੇ ਸਰਗੁਣ ਧਾਰਾ ਦਾ ਆਨੰਦ ਮਾਣਿਆ ਹੈ। ਪ੍ਰੰਤੂ ਸਤਿਗੁਰੂ ਸਾਹਿਬਾਨ ਨੇ— "ਨਿਰਗੁਨੁ ਆਪਿ ਸਰਗੁਨੁ ਭੀ ਓਹੀ। ਕਲਾਧਾਰਿ ਜਿਨਿ ਸਗਲੀ ਮੋਹੀ" (ਸੁਖਮਨੀ) ਪ੍ਰਕਾਸ਼ ਕੇ ਸਮਝਾਇਆ ਹੈ ਕਿ ਉਸਦੀ ਰਚੀ ਹੋਈ ਸਾਰੀ ਕਾਇਨਾਤ ਉਸੀ ਦਾ ਸਰਗੁਨੁ ਸਰੂਪ ਹੈ। ਸਾਰੇ ਬ੍ਰਹਮੰਡਾਂ ਦੇ ਕਣ ਕਣ ਵਿਚ ਜੀਵਾਂ ਜੰਤਾਂ ਵਿਚ ਉਹ ਰਮਿਆ ਹੋਇਆ ਹੈ। ਪ੍ਰੰਤੂ ਉਹ ਨਿਰਗੁਣ ਸਰੂਪ ਹੈ:—

"ਰੂਪੁ ਨਾ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ।
ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁ ਪ੍ਰਸੰਨ"। ੧। (ਸੁਖਮਨੀ-੧੬)

ਇਸ ਲਈ ਸਤਿਗੁਰੂ ਸਾਹਿਬਾਨ ਨੇ ਉਸਦੀ ਰਚਨਾਂ ਦੀ ਕਿਸੀ ਹਸਤੀ ਕਿਸੀ ਜੀਵ ਜਾਂ ਸ਼ਕਤੀ (ਬਿਜਲੀ) ਆਦਿ ਦੀ ਪੂਜਾ ਅਪਣੀ ਗੁਰਮਤਿ ਵਿਚ ਨਹੀਂ ਪ੍ਰਚਾਰੀ। ਕੇਵਲ ਨਿਰੰਕਾਰ ਵਾਹੁਗੁਰ ਦੇ ਨਾਮ ਜਪਣ ਦਾ ਹੀ ਹੁਕਮ ਹੈ।

ਇਸ ਲਈ ਕਰਤਾਰਪੁਰੀ ਬੀੜ ਜਿਸ ਵਿਚ ਭਗਤਾਂ ਭੱਟਾਂ ਆਦਿ ਦੀ ਕਚੀ ਰਚਨਾਵਾਂ ਹਨ। ਰਾਗ ਮਾਲਾ ਹੈ ਜਿਸ ਦਾ ਗੁਰਮਤਿ ਨਾਲ ਕਿਸੀ ਤਰ੍ਹਾਂ ਦਾ ਭੀ ਸੰਬੰਧ ਨਹੀਂ। ਜੇਹੜੀ ਜਗਾ ਜਗਾ ਕੱਟੀ ਵੱਢੀ ਹੋਈ ਤੇ ਹੜਤਾਲੀ ਹੋਈ ਹੈ। ਜਿਸ ਵਿਚ ਕਈ ਵਾਰ ਅਨਮਤੀ ਹਸਤਕਸ਼ੇਪ ਹੋ ਚੁਕੇ ਹਨ। ਜੋ ਭਾ: ਗੁਰਦਾਸ ਜੀ ਦੀ ਹਰਗਿਜ਼ ਲਿਖੀ ਹੋਈ ਨਹੀਂ ਜੋ ਸੋਢੀਆਂ ਨੇ ਅਪਣੀ ਮਾਨ ਵਡਿਆਈ ਲਈ ਅਸਲੀ ਬੀੜ ਧਮਾ ਰਖੀ ਹੈ ਜੋ ਮੁਕੰਮਲ ਭੀ ਨਹੀਂ ਉਸਨੂੰ ਕਿਵੇਂ ਆਦਿ ਬੀੜ ਮੰਨਿਆ ਜਾਵੇ ?

—o—

੧ ੴ ਵਾਹਿਗੁਰੂ ਜੀ ਕੀ ਫਤਹ ॥

# ਭੂਮਿਕਾ

ਸੁਣਿ ਸੁਣਿ ਪੰਥੁ ਡਰਾਉ ਬਹੁਤੁ ਭੈਹਾਰੀਆ ।
ਮੈਂ ਤਕੀ ਓਟ ਸੰਤਾਹ ਲੇਹੁ ਉਬਾਰੀਆ ।
(ਰਾਗੁ ਗਉੜੀ ਮਾਝ ਮ: ੫ ਅਸਟ : ੧੨)

ਗੁਰੂਆਂ ਅਤੇ ਸਿੱਖਾਂ ਦਾ ਇਤਿਹਾਸ ਗੈਰ ਸਿਖ, ਹਿੰਦੂ, ਮੁਸਲਮਾਨ, ਅੰਗਰੇਜ਼ਾਂ ਆਦਿ ਨੇ ਲਿਖਿਆ ਹੈ ਜੋ ਗੁਰਮਤਿ ਨੂੰ ਚੰਗੀ ਤਰ੍ਹਾਂ ਨਹੀਂ ਜਾਣਦੇ ਸਨ । ਉਹ ਲਿਖਾਰੀ, ਸਿਖ ਇਤਿਹਾਸ ਲਿਖਣ ਲੱਗੇ ਕਈ ਜਗਾ ਕਈ ਤਰ੍ਹਾਂ ਦੇ ਟਪਲੇ ਖਾ ਗਏ ਹਨ ਅਤੇ ਕਈ ਭੁਲੇਖੇ (ਜਾਣੇ, ਅਣਜਾਣੇ) ਆਪਣੀ ਲਿਖਤਾਂ ਦੁਆਰਾ ਸਿਖ ਪੰਥ ਵਿਚ ਖੜੇ ਕਰ ਗਏ (ਪਾ ਗਏ) ਹਨ । ਕਈ ਸਿਖ ਵਿਦਵਾਨ ਭਾਵੇਂ ਅਪਣੀ ਖੋਜ ਦੁਆਰਾ ਧੀਰੇ ਧੀਰੇ ਕਈ ਭੁਲੇਖੇ ਦੂਰ ਕਰਨ ਦੇ ਜਤਨ ਕਰਦੇ (ਆ) ਰਹੇ ਹਨ, ਪਰ ਹਿੰਦੂ ਸੁਭਾਵ ਮਨਾਂ ਅੰਦਰ ਹੋਣ ਕਾਰਨ ਇਹ ਚਾਲ ਬਹੁਤ ਢਿਲੀ ਰਹੀ ਹੈ ।

ਹੁਣ ਤਾਂ ਹਾਲਤ ਐਹੋ ਜਿਹੀ ਹੋ ਗਈ ਹੈ ਕਿ ਜੇ ਕੋਈ ਖੋਜੀ ਕਿਸੇ ਸਿਧਾਂਤ (ਗੱਲ) ਨੂੰ ਗੁਰਮਤਿ ਅਨੁਸਾਰ ਖੋਜ ਕੇ ਠੀਕ ਸੁਲਝਾਨ ਦੀ ਕੋਸ਼ਿਸ਼ ਕਰਦਾ ਹੈ ਤਾਂ ਝੱਟ ਹਿੰਦੂ ਨੁਮਾ ਸਿਖ ਉਸ ਦੇ ਮਗਰ ਪੈ ਜਾਂਦੇ ਹਨ ਅਤੇ ਖੋਜੀ ਦਾ ਸਾਹਸ ਮਾਰਿਆ ਜਾਂਦਾ ਹੈ । ਖੋਜੀਆਂ ਨੂੰ ਬਦਨਾਮ ਕਰਨ ਦੀ ਸਿਖਾਂ ਵਿਚ ਹੀ ਪਰਪਾਟੀ ਚਲ ਪਈ ਹੈ । ਖੋਜੀ ਭਾਵੇਂ ਗੁਰਬਾਣੀ ਨੂੰ ਹੀ ਆਪਣੀ ਖੋਜ ਦਾ ਆਧਾਰ ਬਣਾਉਂਦਾ ਹੈ ।

ਚਾਹੀਦਾ ਤਾਂ ਇਹ ਹੈ ਕਿ ਪਹਿਲਾਂ ਖੋਜੀ ਵਲੋਂ ਦਰਸਾਏ ਜਾ ਰਹੇ ਗੁਰਬਾਣੀ ਸਿਧਾਂਤ ਨੂੰ ਅਕਲ ਨਾਲ ਤੋਲਕੇ ਸਮਝਨ ਦੀ ਕੋਸ਼ਿਸ਼ ਕੀਤੀ ਜਾਵੇ ਤਾਂਕਿ ਕਿਸੀ ਸਹੀ ਨਤੀਜੇ ਉਤੇ ਪੁਜਿਆ ਜਾਵੇ ਅਤੇ ਧੀਰਜ ਭਾਵ ਨਾਲ ਗੁਰਮਤਿ ਖੋਜ ਦੇ ਮੁਆਮਲੇ ਨੂੰ ਦਰੁਸਤ ਕਰਨ ਦੀ ਦਲੇਰੀ ਕੀਤੀ ਜਾਵੇ ਅਤੇ ਤਰੱਕੀ ਕਰਦੀ ਕੌਮ ਦੇ ਰਾਹ ਵਿਚੋਂ ਅੜਿੱਕੇ ਦੂਰ ਕਰਨਾ ਇਕ ਦਲੇਰਾਨਾ ਕਦਮ ਮਹਿਸੂਸਿਆ ਜਾਵੇ ।

ਖਾਰੀ ਬੀੜ ਵਾਰੇ ਕਈ ਖੋਜੀਆਂ ਦੀ ਖੋਜ ਪੜ੍ਹਕੇ ਐਉਂ ਪਰਤੀਤ ਹੋਇਆ ਹੈ ਜੋ ਇਸ ਬੀੜ ਬਾਰੇ ਹਾਲੇ ਤੱਕ ਕਿਸੀ ਨੇ ਭੀ ਮੁਕੰਮਲ ਖੋਜ ਨਹੀਂ ਕੀਤੀ ਅਤੇ ਅਜੇ ਭੀ ਇਸਦੀ ਹੋਰ ਖੋਜ ਦੀ ਲੋੜ ਹੈ। ਇਸ ਲਈ ਇਸ ਨਿਬੰਧ ਵਿਚ ਸਾਰੇ ਉਨ੍ਹਾਂ ਖੋਜੀਆਂ ਦੀ ਖੋਜ ਉਤੇ ਗੁਰਮਤਿ ਵਿਚਾਰ ਕੀਤੀ ਗਈ ਹੈ ਜਿਨ੍ਹਾਂ ਨੇ ਬੜੀ ਮੇਹਨਤ ਨਾਲ ਖਾਰੀ ਬੀੜ ਨੂੰ ਪੜ੍ਹਿਆ ਪੜਚੋਲਿਆ ਹੈ ਪਰ ਪੰਥ ਨੇ ਗੋਲਿਆ ਤਕ ਨਹੀਂ।

ਆਸ਼ਾ ਹੈ ਜੋ ਗੁਰਮਤਿ ਖੋਜੀ ਸਜਨ ਖਾਸ ਕਰ ਅਤੇ ਆਮ ਸਿਖ ਜਨਤਾ ਇਸ ਨੂੰ ਬੜੇ ਠਰ੍ਹਮੇ ਅਤੇ ਠੰਡੇ ਦਿਲ ਦਿਮਾਗ ਨਾਲ ਪੜ੍ਹਨਗੇ ਅਤੇ ਸਹੀ ਗੁਰਮਤਿ ਪਰਚਾਰ ਇਸ ਬੀੜ ਪਰਥਾਏ ਕਰਨ ਦਾ ਉਦਮ ਕਰਨਗੇ ਅਤੇ ਖਾਰੀ ਬੀੜ ਦੇ ਖਾਰੀਪਨ (ਧੱਬੇ) ਨੂੰ ਧੋ ਦੇਣਗੇ।

ਇਸ ਆਸ਼ਾ ਨਾਲ,

ਹੀਰਾ ਸਿੰਘ,
ਪਿੰਡ ਤੇ ਡਾਕਘਰ ਘੁਲਾਲ,
ਜ਼ਿਲਾ ਲੁਧਿਆਣਾ।

# ਖਾਰੀ ਬੀੜ ਬਾਰੇ

"ਗੁਰਮਤਿ ਦੇਹਿ ਲਗਉ ਪਗਿ ਤੇਰੈ" (ਪ੍ਰਭਾਤੀ ਮ: ੧-੧੦)

ਭਾਈ ਬੰਨੋ ਜੀ ਵਲੋਂ ਲਿਕਾਰੀਆਂ ਤੋਂ ਲਿਖਵਾਈ ਗਈ ਅਸਲ ਪੋਥੀ ਸਾਹਿਬ ਦੀ ਨਕਲ (ਖਾਰੀ ਬੀੜ) ਵਾਰੇ ਇਤਿਹਾਸਕਾਰਾਂ ਨੇ ਇਸ ਤਰ੍ਹਾਂ ਲਿਖਿਆ ਹੈ ਕਿ—

(ੳ) ਜਦੋਂ ਸਤਿਗੁਰੂ ਅਰਜਨ ਦੇਵ ਜੀ ਨੇ, ਸਾਰੀ ਬਾਨੀ ਸਤਿਗੁਰੂ ਸਾਹਿਬਾਨ ਦੀ ਰਾਗਾਂ ਸਿਰ ਕਰ ਕੇ ਭਾਈ ਗੁਰਦਾਸ ਜੀ ਤੋਂ ਲਿਖਵਾ ਲਈ, ਤਦ ਉਸ ਦੀ ਜਿਲਦ ਬੰਦੀ ਲਈ ਭਾ: ਬੰਨੋ ਜੀ ਮਾਂਗਟ ਵਾਲੇ ਨੂੰ ਲਾਹੌਰ ਭੇਜਿਆ ਜਿਸਨੇ ਇਕ ਹੋਰ ਉਤਾਰਾ ਸਾਰੀ ਗੁਰਬਾਣੀ ਦਾ ਰਸਤੇ ਵਿਚ ਕਈ ਲਿਖਾਰੀ ਲਿਆਕੇ ਕਰ ਲਿਆ, ਅਤੇ ਦੋਹਾਂ ਪੋਥੀਆਂ ਦੀਆਂ ਲਾਹੌਰ ਤੋਂ ਜਿਲਦਾਂ ਬੰਨ੍ਹਵਾ ਕੇ ਵਾਪਸ ਸ੍ਰੀ ਅੰਮ੍ਰਿਤਸਰ ਆਕੇ ਸਤਿਗੁਰੂ ਜੀ ਦੇ ਹਜ਼ੂਰ ਦੋਨੋ ਪੋਥੀ ਸਾਹਿਬ ਪੇਸ਼ ਕਰ ਦਿੱਤੇ।

(ਅ) ਗੁਰ ਬਿਲਾਸ ਪਾਤਿਸ਼ਾਹੀ ਛੇਵੀਂ ਦਾ ਕਰਤਾ ਲਿਖਦਾ ਹੈ ਕਿ ਜਦ ਗੁਰੂ ਅਰਜਨ ਦੇਵ ਜੀ ਨੇ ਭਾ: ਬੰਨੋ ਜੀ ਨੂੰ ਲਾਹੌਰ ਜਾਕੇ ਲਿਖੀ ਗਈ ਪੋਥੀ ਸਾਹਿਬ ਦੀ ਜਿਲਦ ਬੰਨਵਾ ਲਿਔਣ ਵਾਸਤੇ ਹੁਕਮ ਦਿੱਤਾ ਤਾਂ ਭਾ: ਸਾਹਿਬ ਨੇ ਆਪਣੇ ਮਨ ਵਿਚ ਕੁਝ ਸੋਚਕੇ ਪੋਥੀ ਸਾਹਿਬ ਨੂੰ ਪਹਿਲਾਂ ਅਪਣੇ ਘਰ ਪਿੰਡ ਮਾਂਗਟ ਖਾਰਾ ਜ਼ਿਲਾ ਗੁਜਰਾਤ ਵਿਚ ਲਿਜਾਕੇ ਸੰਗਤਾਂ ਨੂੰ ਦਰਸ਼ਨ ਕਰਾ ਲਿਆਵਨ ਦੀ ਆਗਿਆ ਮੰਗੀ। ਸਤਿਗੁਰੂ ਜੀ ਨੇ ਭਾ: ਬੰਨੋ ਨੂੰ ਕੇਵਲ ਇਕ ਰਾਤ ਮਾਂਗਟ ਵਿਖੇ ਠਹਿਰਨ ਦੀ ਆਗਿਆ ਦੇਕੇ ਪੋਥੀ-ਸਾਹਿਬ ਉਸਦੇ ਹਵਾਲੇ ਕੀਤੀ। ਤਾਕਿ ਉਹ ਮਾਂਗਟ ਦੀਆਂ ਸੰਗਤਾਂ ਨੂੰ ਦਰਸ਼ਨ ਕਰਾ ਲਾਹੌਰ ਤੋਂ ਜਿਲਦ ਬੰਨਵਾ ਲਿਆਵੇ। ਭਾ: ਸਾਹਿਬ ਨੇ ਰਸਤੇ ਵਿਚ ਕਈ ਲਿਖਾਰੀ ਲਗਾਕੇ ਨਕਲ ਕਰਵਾ ਲਈ ਅਤੇ ਮੁੜਦੇ ਹੋਏ ਲਾਹੌਰੋਂ ਦੋਹਾਂ ਦੀਆਂ ਜਿਲਦਾਂ ਬੰਨ੍ਹਾਂ ਲਿਆਏ ਅਤੇ ਸਤਿਗੁਰੂ ਜੀ ਅੱਗੇ ਲਿਆ ਰਖੀਆਂ।

(ਦ) "ਪਰਮ ਪਵਿੱਤ੍ਰ ਆਦਿ ਬੀੜ ਦਾ ਸੰਕਲਨ ਕਾਲ" ਦਾ ਲਿਖਾਰੀ ਲਿਖਦਾ ਹੈ ਕਿ ਪੋਥੀ ਸਾਹਿਬ ਦਾ ਉਤਾਰਾ ਬੜੀ ਕਾਹਲੀ ਕਾਹਲੀ (ਛੇਤੀ) ਵਿਚ ਕੀਤਾ ਗਿਆ ਸੀ। ਜਿਸ ਦੀ ਜਿਲਦ ਭਾ: ਬੰਨੋ ਜੀ ਬੰਨ੍ਹਾ ਲਿਆਏ ਸਨ। ਮਾਂਗਟ ਵਾਲੀ (ਖਾਰੀ) ਬੀੜ ਦਾ ਉਤਾਰਾ ਇਸ ਛੇਤੀ ਨਾਲ ਕੀਤੇ ਗਏ ਉਤਾਰੇ ਤੋਂ ਕੀਤਾ ਗਿਆ ਸੀ। ਕਾਹਲੀ ਨਾਲ ਕੀਤਾ ਉਤਾਰਾ ਕਿਥੇ ਗਿਆ ਦਾ ਕੋਈ ਪਤਾ ਨਹੀਂ ਹੈ।

(ਸ) "ਸੂਰਜ ਪ੍ਰਕਾਸ਼" ਦਾ ਕਰਤਾ ਲਿਖਦਾ ਹੈ ਕਿ ਜਦੋਂ ਪੋਥੀ-ਸਾਹਿਬ ਮੁਕੰਮਲ ਹੋ ਗਈ ਅਤੇ ਉਸਦਾ ਸ੍ਰੀ ਹਰਿਮੰਦਿਰ ਸਾਹਿਬ ਵਿਖ ਪ੍ਰਕਾਸ਼ ਕਰ ਦਿੱਤਾ ਗਿਆ ਤਾਂ ਦੂਰ ਨੇੜੇ ਦੀਆਂ ਸੰਗਤਾਂ ਦਰਸ਼ਨਾਂ ਖਾਤਿਰ ਸ੍ਰੀ ਅੰਮ੍ਰਿਤਸਰ ਔਣ ਲੱਗ ਪਈਆਂ। ਮਾਂਗਟ ਜ਼ਿਲਾ ਗੁਜਰਾਤ ਦੇ ਰਹਿਣ ਵਾਲੇ ਭਾ: ਬੰਨੋ ਜੀ ਆਪਣੇ ਇਲਾਕੇ ਦੇ ਸਿਖਾਂ ਨਾਲ ਸ੍ਰੀ ਅੰਮ੍ਰਿਤਸਰ ਜੀ ਪੋਥੀ ਸਾਹਿਬ ਦੇ ਦਰਸ਼ਨਾ ਲਈ ਆਏ ਅਤੇ ਵਾਪਸੀ ਉਤੇ ਸਤਿਗੁਰੂ ਅਰਜਨ ਦੇਵ ਜੀ ਅੱਗੇ ਅਰਜ ਗੁਜ਼ਾਰੀ ਕਿ ਗੁਜਰਾਤ ਵਲ ਦੇ ਸਿਖਾਂ ਨੂੰ ਦਰਸ਼ਨ ਕਰਾਨ ਹਿਤ ਪੋਥੀ ਸਾਹਿਬ ਜੀ ਨੂੰ ਮਾਂਗਵੀ ਦੇਣ ਦੀ ਕ੍ਰਿਪਾ ਕਰੋ। ਸਤਿਗੁਰ ਜੀ ਨੇ ਲੰਬੀ ਸੋਚ ਵਿਚਾਰ ਮਗਰੋਂ, ਭਾ: ਬੰਨੋ ਜੀ ਪਾਸੋਂ ਮਾਂਗਟ ਵਿਖੇ ਕੇਵਲ ਇਕ ਰਾਤ ਟਿਕਣ ਦਾ ਇਕਰਾਰ ਲੈਕੇ ਬੀੜ ਉਸ ਨੂੰ ਦੇ ਦਿੱਤੀ। ਉਪ੍ਰੰਤ ਭਾ: ਬੰਨੋ ਜੀ ਦਾ ਕਈ ਲਿਖਾਰੀ ਲਗਾਕੇ ਬੀੜ ਦੇ ਉਤਾਰਾ ਕਰਨ ਤੇ ਜ਼ਿਲਦ ਬੰਨਵਾ ਲਿਔਣ ਦਾ ਜ਼ਿਕਰ ਹੈ।

(ਹ) "ਆਦਿ ਬੀੜ ਬਾਰੇ" ਦਾ ਵਿਦਵਾਨ ਕਰਤਾ ਲਿਖਦਾ ਹੈ ਕਿ ਭਾ: ਬੰਨੋ ਵਾਲੀ ਬੀੜ ਦਾ ਉਤਾਰਾ ਭੀ ਸ੍ਰੀ ਅੰਮ੍ਰਿਤਸਰ ਹੀ ਹੋਇਆ ਅਤੇ ਪੂਰੀ ਨਿਗਰਾਨੀ ਵਿਚ ਹੋਇਆ। ਪੋਥੀ ਸਾਹਿਬਾਨ ਦੀ ਜਿਲਦਾਂ ਭੀ ਉਥੇ ਹੀ ਬੰਨ੍ਹੀਆਂ ਗਈਆਂ ਸਨ।

## ਉਪਰੋਕਤ ਲੇਖਾਂ ਦੀ ਪੜਚੋਲ

"ਖੋਜਤ ਖੋਜਤ ਖੋਜਿ ਬੀਚਾਰਿਓ ਰਾਮ ਨਾਮੁ ਤਤਸਾਰਾ।" (ਸੋਰਠਿ ਮ: ੫-੧੦)

(ੳ) ਮੁਕੰਮਲ ਗੁਰਬਾਣੀ ਦੀ ਲਿਖਾਈ ਸਾਉਣ ਸੰਮਤ ੧੬੬੧ ਬਿ: ਨੂੰ ਖਤਮ ਹੋਈ। ਤਤਕਰਾ ਭਾਦਉਂ ਵਦੀ ਏਕਮ-ਸੰਮਤ ੧੬੬੧ ਬਿ: ਨੂੰ ਲਿਖਣਾ ਸ਼ੁਰੂ ਹੋਇਆ ਅਤੇ ਪੋਥੀ ਸਾਹਿਬ ਦਾ ਪ੍ਰਕਾਸ਼ ਭਾਦਉ ਸੁਦੀ ਏਕਮ ਸੰਮਤ ੧੬੬੧ ਬਿ: ਨੂੰ ਹਰਿਮਦਰ ਸਾਹਿਬ ਵਿਖੇ ਕੀਤਾ ਗਿਆ। ਅੰਮ੍ਰਿਤਸਰ ਤੋਂ ਲਾਹੌਰ ੩੦, ੩੨ ਮੀਲ

ਦੂਰ ਹੈ ਅਤੇ ਕਈ ਲਿਖਾਰੀ ਲਗਾਕੇ ਸਾਰੀ ਬਾਣੀ ਦਾ ਉਤਾਰਾ ਕਰਵਾ ਅਤੇ ਦੋਵੇਂ ਪੋਥੀਆਂ ਦੀ ਜਿਲਦਾ ਬੰਨਵੇਂਣ ਸੁਕੋਣ ਤੇ ਵਾਪਸ ਔਣ ਲਈ ੧੪ ਦਿਨ ਕਾਫ਼ੀ ਨਹੀਂ ਹਨ। ਤਤਕਰਾ ਲਿਖਣ ਲਈ ਕਮ ਤੋਂ ਕਮ (ਭਾਵੇਂ ਵਦੀ ਏਕਮ ਤੋਂ) ਅੱਠ ਦੱਸ ਦਿਨ ਚਾਹੀਦੇ ਹਨ। ਬਾਕੀ ਰਹਿੰਦੇ ਚਾਰ ਪੰਜ ਦਿਨਾਂ ਵਿਚ ਨਕਲ ਕਰਵਾ ਕੰਮ ਮੁਕ, ਜਿਲਦਾਂ ਬੰਨ੍ਹਵਾ ਵਾਪਸ ਅੰਮ੍ਰਿਤਸਰ ਪੁਜ ਜਾਣਾ ਕਠਿਨ ਹੈ। ਨਾਲੇ ਹਿੰਦੂ ਤੇ ਮੁਸਲਮਾਨ ਲੋਗ ਇਸ ਪੋਥੀ ਸਾਹਿਬ (ਗੁਰਮਤਿ, ਦੇ ਪ੍ਰਚਾਰ ਤੋਂ ਉਲਟ ਸਨ ਕਿਉਂਕਿ ਇਸ ਵਿਚ ਉਨ੍ਹਾਂ ਦੇ ਕਰਮ ਕਾਂਡ ਤੇ ਸ਼ਰ੍ਹਾ ਸ਼ੱਰੀਅਤ ਉਤੇ ਕਿੰਤੂ ਸੀ। ਪਤਾ ਲੱਗਣ ਤੇ ਉਹ ਲੋਗ ਹਕੂਮਤ ਪਾਸੋਂ ਪੋਥੀ ਸਾਹਿਬਾਨ ਦੀ ਜਿਲਦ ਬੰਦੀ ਲਾਹੌਰ ਵਿਖੇ ਰੁਕਵਾ ਸਕਦੇ ਸਨ। ਜੇ ਰਾਹ ਵਿਚ ਪੋਥੀ ਸਾਹਿਬ ਦਾ ਉਤਾਰਾ ਹੋ ਰਿਹਾ ਸੁਣਦੇ, ਵੇਖਦੇ ਤਾਂ ਇਹ ਲੋਗ ਹੋਰ ਭੀ ਫਿਤਨਾ ਖੜਾ ਕਰ ਦਿੰਦੇ। ਇਸ ਲਈ ਲਾਹੌਰ ਜਾਂਦੇ ਸਮੇਂ ਉਤਾਰਾ ਕੀਤਾ ਗਿਆ ਗਲਤ ਹੈ।

(ਅ) ਮਾਂਗਟ (ਖਾਰਾ) ਦੇ ਰਾਹ ਦਾ ਤਾਂ ਹੋਰ ਭੀ ਉਲਝੇਵਾਂ ਸੀ ਜੋ ਅੰਮ੍ਰਿਤਸਰ ਤੋਂ ਸਵਾ ਸੌ ਡੇਢ ਸੌ ਮੀਲ ਹੋਵੇਗਾ। ਗੁਰਮਤਿ ਮਜ਼ੂਬਾ ਦਾ ਵਾਵੇਲਾ। ਇਸ ਤਰ੍ਹਾਂ ਪੋਥੀ ਸਾਹਿਬ ਨੂੰ ਮਾਂਗਟ ਲੈ ਜਾਣ ਤੇ ਰਸਤੇ ਵਿਚ ਨਕਲ ਕਰਨ ਲਈ ਕਈ ਮੁਸ਼ਕਲਾਂ ਵਿਚ ਪਾ ਦਿੰਦਾ। ਇਸ ਲਈ ਖਾਰੀ ਬੀੜ ਵਾਰੇ ਗੁਰਬਿਲਾਸ ਦੇ ਲਿਖਾਰੀ ਦੀ ਲਿਖਤ ਭੀ ਮੰਨਣ ਜੋਗ ਨਹੀਂ।

(ੲ) ''ਪਰਮ-ਪਵਿੱਤਰ ਆਦਿ ਬੀੜ ਦਾ ਸੰਕਲਨ ਕਾਲ'' ਦਾ ਲਿਖਾਰੀ ਆਪ ਮੰਨਦਾ ਹੈ ਕਿ ਕਾਹਲੀ ਕਾਹਲੀ ਵਿਚ ਲਿਖੀ ਗਈ ਭਾ: ਬੰਨੋ ਵਾਲੀ ਬੀੜ ਕਿਥੇ ਗਈ ਦਾ ਪਤਾ ਨਹੀਂ। ਮੌਜੂਦਾ ਮਾਂਗਟ ਵਾਲੀ (ਖ਼ਾਰੀ) ਬੀੜ ਸੰਮਤ ੧੬੬੯ ਵਿਚ ਸਮਾਪਤਿ ਹੋਈ। ਇਹ ਕਾਹਲੀ ਨਾਲ ਨਹੀਂ ਲਿਖੀ ਗਈ। ਬੜੇ ਸਹਜ ਸੁਭਾਉ ਨਾਲ ਇਕੋ ਹੱਥ ਦੀ ਖੁਸ਼ਖਤ ਲਿਖੀ ਹੋਈ ਹੈ। ਇਸ ਲਿਖਤ ਵਲ ਕੋਈ ਹੋਰ ਖੋਜੀ, ਲਿਖਾਰੀ ਕਿਉਂ ਧਿਆਨ ਨਹੀਂ ਦੇ ਰਿਹਾ?

(ਸ) ''ਸੂਰਜ ਪ੍ਰਕਾਸ਼'' ਦਾ ਕਰਤਾ ਭੀ ਓਹੀ ਬਾਤ ਲਿਖਦਾ ਹੈ ਜੋ ਗੁਰਬਿਲਾਸ ਪਾਤਸ਼ਾਹੀ ਛੇਵੀਂ ਦੇ ਲੇਖਕ ਨੇ ਲਿਖੀ ਹੈ। ਫਰਕ ਸਿਰਫ ਇਤਨਾ ਹੈ ਕਿ ਭਾ: ਬੰਨੋ ਜੀ ਨੇ ਪੋਥੀ ਸਾਹਿਬ ਸ੍ਰੀ ਹਰਿਮੰਦਿਰ ਅੰਦਰ ਪ੍ਰਕਾਸ਼ ਹੋਣ ਤੋਂ ਮਗਰੋਂ ਦਰਸ਼ਨ ਕਰਨ ਆਏ ਨੇ ਮੰਗੀ ਸੀ। ਅਤੇ ਪੋਥੀ ਸਾਹਿਬ ਲੈ ਕੇ ਨਕਲ

ਕਰਨ ਲਈ ਕੋਹ ਕੋਹ ਤੇ ਪੜਾਓ ਕੀਤੇ। ਇਸ ਤਰ੍ਹਾਂ ਲਗ ਭਗ (ਭਾ: ਸੰਤੋਖ ਸਿੰਘ ਜੀ ਦੇ ਲਿਖਣ ਅਨੁਸਾਰ) ੨੦, ੨੫ ਹਫਤੇ ਲਗ ਗਏ। ਇਤਨੇ ਸਮੇਂ ਲਈ ਸ਼ਤਿਗੁਰੂ ਜੀ ਪੋਥੀ ਸਾਹਿਬ ਨੂੰ ਹਰਿਮੰਦਿਰ ਸਾਹਿਬ ਤੋਂ ਬਾਹਿਰ ਨਹੀਂ ਭੇਜ ਸਕਦੇ ਸਨ। ਇਕ ਗੱਲ ਹੋਰ ਭੀ ਸੋਚਣ ਵਾਲੀ ਹੈ ਕਿ ਜੇਕਰ ਹੋਰ ਕੋਈ ਗੁਰਮੁਖ ਸਿਖ ਪੋਥੀ ਸਾਹਿਬ ਦੇ ਦਰਸ਼ਨ ਆਪਣੇ ਇਲਾਕੇ ਦੀ ਸੰਗਤ ਨੂੰ ਕਰਾਨ ਹਿਤ ਮੰਗ ਬੈਠਦਾ ਤਾਂ ਗੁਰੂ ਜੀ ਕੀ ਉਸ ਨੂੰ ਨਾਂਹ ਕਰ ਸਕਦੇ ਸਨ? ਇਸ ਤਰ੍ਹਾਂ ਬੀੜ ਦੇ ਹਰਿਮੰਦਿਰ ਸਾਹਿਬ ਪ੍ਰਕਾਸ਼ ਦਾ ਅਸਲ ਮੁੱਦਾ ਫੇਲ ਹੋ ਜਾਂਦਾ। ਇਸ ਲਈ ਇਹ ਸਾਖੀ ਭੀ ਮਨਘੜਤ ਹੈ।

(ਹ) "ਆਦਿ ਬੀੜ ਬਾਰੇ" ਦੇ ਲੇਖਕ ਨੇ ਲਿਖਿਆ ਤਾਂ ਬੜਾ ਸੋਚ ਵਿਚਾਰ ਕੇ ਹੈ ਕਿ ਪੋਥੀ ਸਾਹਿਬ ਦੀ ਨਕਲ ਸ੍ਰੀ ਅੰਮ੍ਰਿਤਸਰ ਵਿਖੇ ਹੀ ਹੋਈ ਅਤੇ ਓਥੇ ਹੀ ਜਿਲਦ ਭੀ ਬੰਨ੍ਹੀ ਗਈ ਪਰ ਜਦੋਂ ਅਜੇ ਗੁਰਬਾਣੀ ਦੀ ਪੋਥੀ ਸਾਹਿਬ ਦੀ ਜਿਲਦ ਬੰਨ੍ਹਵਾਈ ਹੀ ਨਹੀਂ ਗਈ ਸੀ, ਕਾਗਜ਼ਾਂ ਦੀਆਂ ਲਿਖੀਆਂ ਜੁਜ਼ਾਂ ਅੱਡ ਅੱਡ ਪਈਆਂ ਸਨ। ਜੇਹੜੀਆਂ ਅਜੇ ਤਤਕਰਾ ਲਿਖਣ ਲਈ ਭਾ: ਗੁਰਦਾਸ ਜੀ ਨੂੰ ਭੀ ਚਾਹੀਦੀਆਂ ਸਨ, ਕੋਈ ਕਿਵੇਂ ਉਨ੍ਹਾਂ ਜੁਜ਼ਾਂ ਤੋਂ ਨਕਲ ਕਰ ਸਕਦਾ ਸੀ? ਇਹ ਲੇਖਕ ਦੀ ਅਪਣੀ ਮਿੱਥ ਹੈ ਕਿ ਭਾ: ਬੰਨੋ ਦੀ ਨਿਗਰਾਨੀ ਹੇਠ ਸਤਿਗੁਰੂ ਅਰਜਨ ਦੇਵ ਜੀ ਨੇ ਕੁਝ ਲਿਖਾਰੀ ਉਤਾਰੇ ਦੇ ਕੰਮ ਉਤੇ ਲਾਏ ਜਦੋਂ ਕਿ ਭਾ: ਬੁੱਢਾ ਜੀ ਵਰਗੇ ਹੋਰ ਕਈ ਸਿਖ ਸਿਆਣੇ ਸੱਜਨ ਭੀ ਇਸੀ ਤਰ੍ਹਾਂ ਗੁਰਬਾਣੀ ਦਾ ਉਤਾਰਾ ਕਰ ਲੈਣ ਦੇ ਇੱਛੁਕ ਹੋਣਗੇ। ਖਾਸ ਕਰ ਭਾ: ਗੁਰਦਾਸ ਜੀ ਹਿੰਮਤ ਨਾਲ ਦੂਜਾ ਉਤਾਰਾ ਕਰ ਸਕਦੇ ਸਨ।

ਜੇ ਕਹੋ ਭਾ: ਗੁਰਦਾਸ ਜੀ ਨਾਲੇ ਨਾਲ ਭਾ: ਬੰਨੋ ਜੀ ਨੂੰ ਭੀ ਗੁਰਬਾਣੀ ਲਿਖਵਾਂਦੇ ਗਏ ਤਾਂ ਇਹ ਗੱਲ ਬਣਦੀ ਨਹੀਂ ਕਿਉਂਕਿ ਭਾ: ਬੰਨੋ ਵਾਲੀ ਇਸ ਖਾਰੀ ਬੀੜ ਵਿਚ ਕਈ ਵਾਧੂ ਬਾਣੀਆਂ ਹਨ ਜੋ ਸਤਿਗੁਰੂ ਜੀ ਵਲੋਂ ਲਿਖਾਈ ਗਈ ਪੋਥੀ ਸਾਹਿਬ ਵਿਚ ਨਹੀਂ ਸਨ ਜੋ ਲੇਖਕ ਦੀ ਉਪ੍ਰੋਕਤ ਮਿੱਥ ਨੂੰ ਝੁਠਲਾਂਦੀਆਂ ਹਨ। ਮਸਾਲ ਵਜੋਂ ਰਾਗੁ ਸੋਰਠਿ ਵਿਚ "ਅਉਧੂ ਸੋ ਜੋਗੀ ਗੁਰ ਮੇਰਾ" ਵਾਲਾ ਸ਼ਬਦ ਵਾਧੂ ਹੈ। ਰਾਮਕਲੀ ਮ: ੫ ਵਿਚ "ਰੁਣਝੁੰਝਨੜਾ" ਵਾਲੇ ਸ਼ਬਦ ਦੀਆਂ ਪੂਰੀਆਂ ਚਾਰ ਤੁਕਾਂ ਹਨ। ਪੋਥੀ ਸਾਹਿਬ ਵਿਚ ਕੇਵਲ ਇਕ ਤੁਕ ਹੈ। ਇਸ ਤਰ੍ਹਾਂ ਰਾਗ ਮਾਰੂ ਵਿਚ ਮੀਰਾ ਬਾਈ ਦਾ ਸ਼ਬਦ ਹੈ ਅਤੇ ਅੰਤ ਵਿਚ ਕਈ ਹੋਰ ਵਾਧੂ ਬਾਣੀਆਂ

ਹਨ। ਫਿਰ ਇਸ ਖਾਰੀ ਬੀੜ ਦਾ ਉਤਾਰਾ ਕਿਵੇਂ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਹੋਇਆ ਸਹੀ ਸਮਝਿਆ ਜਾ ਸਕਦਾ ਹੈ ? ਜਦ ਇਹ ਉਤਾਰਾ ਸਤਿਗੁਰੂ ਜੀ ਦੀ ਆਗਿਆ ਨਾਲ ਉਨ੍ਹਾਂ ਦੀ ਹਜ਼ੂਰੀ ਵਿਚ ਹੋਇਆ ਦਸਿਆ ਜਾ ਰਹਿਆ ਹੈ ਤਾਂ ਸਤਿਗੁਰੂ ਜੀ ਨੇ ਇਸ ਉਤਾਰੇ ਨੂੰ ਪੂਰੀ ਤਰ੍ਹਾਂ ਪੜਤਾਲ ਕੇ (ਜਿਵੇਂ ਭਾ: ਗੁਰਦਾਸ ਦੀ ਲਿਖਤ ਨੂੰ ਪੜਤਾਲਦੇ ਰਹੇ) ਸ਼ੁੱਧ ਜਾਂ ਸ਼ੁੱਧ ਕੀਚੇ ਦੀਆਂ ਸੂਚਨਾਵਾਂ ਕਿਉਂ ਆਪ ਜੀ ਨੇ ਨਹੀਂ ਲਗਾਈਆਂ ? ਕੀ ਭਾ: ਬੰਨੋ ਜੀ ਨੇ ਸਾਰੀ ਗੁਰਬਾਣੀ ਦੀ ਨਕਲ ਸ਼ੁਧ ਹੀ ਲਿਖੀ ਸੀ ? ਅਤੇ ਵਾਧੂ ਪਾਏ ਗਏ ਸ਼ਬਦਾਂ ਦੀ ਭੀ ਪੜਤਾਲ ਕਿਉਂ ਨਾ ਕੀਤੀ ਗਈ ਅਤੇ ਇਨ੍ਹਾਂ ਉਤੇ ਹੜਤਾਲ ਕਿਉਂ ਨਹੀਂ ਫੇਰੀ ਗਈ ? ਕੀ ਭਾ: ਬੰਨੋ ਜੀ ਨੂੰ ਹੋਰ ਵਾਧੂ ਰਚਨਾ ਪੌਣ ਦੀ ਆਗਿਆ ਦੇ ਦਿੱਤੀ ਗਈ ਸੀ ? ਜੇ ਗੁਰੂ ਸਾਹਿਬ ਨੇ ਨਹੀਂ ਪੜਤਾਲ ਕੀਤੀ ਤਾਂ ਭਾ: ਗੁਰਦਾਸ ਨੇ ਇਹ ਸੇਵਾ ਨਿਭਾਉਣੀ ਸੀ। ਉਹ ਭੀ ਕਿਉਂ ਚੁਪ ਰਹੇ ? ਹੋਰ ਭੀ ਕਈ ਅਸ਼ੁਧੀਆਂ ਹੋਈਆਂ ਹੋਣਗੀਆਂ ਉਹਨਾਂ ਵਲ ਕਿਉਂ ਕੋਈ ਧਿਆਨ ਨਹੀਂ ਦਿੱਤਾ ਗਿਆ ? ਵਿਚਾਰ ਦੀ ਕਸਉਟੀ ਉਤੇ ਇਹ ਮਿੱਥ ਭੀ ਮਿਥਿਆ ਹੀ ਹੈ।

## ਖੋਜੀ ਵਿਦਵਾਨ

ਖੋਜਤ ਖੋਜਤ ਮੈਂ ਫਿਰਾਂ ਖੋਜਉ ਬਨਥਾਨ।
ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ।

(ਬਿਲਾਵਲੁ ਮ: ੫-੬)

ਅਸਲ ਵਿਚ ਕਿਸੀ ਭੀ ਵਿਦਵਾਨ ਨੇ ਇਸ ਖਾਰੀ ਬੀੜ ਵਾਰੇ ਪੂਰਨ ਗੁਰਮਤਿ ਖੋਜ ਨਹੀਂ ਕੀਤੀ। ਇਤਿਹਾਸਕਾਰ ਆਪਣੀਆਂ ਮਨੋਕਲਪਤਿ ਸਾਖੀਆਂ ਲਿਖ ਗਏ ਹਨ ਅਤੇ ਥੋੜੇ ਜਿਹੇ ਫਰਕ ਨਾਲ ਇਕ ਦੂਜੇ ਦੇ ਮਗਰ ਹੀ ਅਪਣੀ ਲੇਖਣੀ ਨੂੰ ਤੋਰਦੇ ਰਹੇ ਹਨ। ਕਿਸੀ ਨੇ ਭੀ ਇਸ ਬੀੜ ਦੀ ਅੰਦਰੂਨੀ ਲਿਖਤ ਨੂੰ ਨਹੀਂ ਜਾਂਚਿਆ। ਪ੍ਰਾਚੀਨ ਅਤੇ ਪੁਰਾਤਨਿ ਬੀੜਾਂ ਦੇ ਖੋਜੀਆਂ ਨੇ ਸਿਖਾਂ ਨੂੰ ਖੋਜ ਭਰਪੂਰ ਹਲੂਣਾ ਦੇ ਕੇ ਗਹਰੀ ਨੀਂਦ ਤੋਂ ਜਗੌਣ ਦੀ ਹਿੰਮਤ ਤਾਂ ਕੀਤੀ ਹੈ ਪਰ ਇਨ੍ਹਾਂ ਖੋਜੀਆਂ ਦੀ ਖੋਜ ਤੋਂ ਭੀ ਸਿਖ ਪੰਥ ਨੇ ਕੋਈ ਲਾਭ ਨਹੀਂ ਉਠਾਇਆ ਅਤੇ ਨਾ ਹੀ ਸਿਖ ਵਿਦਵਾਨਾਂ ਨੇ ਇਸ ਤਰਫ ਕੋਈ ਧਿਆਨ ਦਿਤਾ ਹੈ।

ਇਸ ਲਈ ਖਾਰੀ ਬੀੜ ਬਾਰੇ ਖੋਜੀਆਂ ਦੇ ਵਿਚਾਰ ਜੋ ਹੁਣ ਤਕ ਪੰਥ

ਸਾਹਮਣੇ ਆਂਏ ਹਨ ਆਕੇ ਜਾ ਰਹੇ ਹਨ ਤਾਕਿ ਪੰਥਕ ਵਿਦਵਾਨ ਇਨ੍ਹਾਂ ਵਿਚਾਰਾਂ ਨੂੰ ਵਿਚਾਰ ਕੇ ਕੋਈ ਸ਼ਲਾਘਾ ਜੋਗ ਗੁਰਮਤਿ ਕਦਮ ਉਠਾਉਣ ।

੧. ਪੁਸਤਕ "ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ" ਕ੍ਰਿਤ ਜੀ: ਬੀ: ਸਿੰਘ ਜੋ ਅਜਕਲ ਨਾਦਸਤਿਆਬ (Out of Print) ਹੈ, ਵਿਚ ਆਪ ਲਿਖ ਗਏ ਹਨ ਕਿ ਇਸ ਬੀੜ ਵਿਚ ਲਿਖੇ ਜਾਣ ਦੀ ਤਾਰੀਖ "ਅਸੂ ਵਦੀ ੧" ਦਿਤੀ ਹੈ । ਅਤੇ ਇਸ ਪੋਥੀ ਵਿਚ ਅਸਲ ਪੋਥੀ ਸਾਹਿਬ ਨਾਲੋਂ ਇਕ ਵਾਧੂ ਸ਼ਬਦ ਸੂਰਦਾਸ ਦਾ ਅਤੇ ਇਕ ਮੀਰਾ ਬਾਈ ਦਾ ਪਾਏ ਹੋਏ ਹਨ। (ਇਹ ਦੋਵੇਂ ਕ੍ਰਿਸ਼ਨ ਭਗਤ ਮਸਹੂਰ ਸਨ) । ਪਿਛਲੇ ਪਤ੍ਰਿਆਂ ਉਤੇ ਪੰਜ ਛੀ ਵਾਧੂ ਰਚਨਾਵਾਂ ਹਨ ਜੋ ਅਸਲ ਬੀੜ ਵਿਚ ਨਹੀਂ ਹਨ। "ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ" ਵਾਲੀ ਲਿਖਤ ਵਿਚ ਇਕ ਰਾਜੇ ਦਾ ਨਾਮ ਦਿੱਤਾ ਹੈ ਜਿਸ ਦੀ ਤਾਰੀਖ ਸੰਮਤ ੧੭੩੦ ਬਿ: ਵਿਚ ਰਖ ਸਕਦੇ ਹਾਂ । ਇਸ ਲਈ ਇਸ ਖਾਰੀ ਬੀੜ ਦਾ ਰਚਨ ਕਾਲ ਸੰਦਿਗਧ ਬਣ ਜਾਂਦਾ ਹੈ ।

ਇਸ ਵਿਚ ਨੌਵੇਂ ਮਹਲੇ ਦੀ ਬਾਣੀ ਪਿਛੋਂ "ਚਲਿਤ੍ਰ ਜੋਤੀ ਜੋਤਿ ਸਮਾਵਨ ਕਾ" ਔਂਦਾ ਹੈ । ਨੌਂ ਗੁਰੂਆਂ ਦੇ ਚਲਾਣੇ (ਜੋਤੀ ਜੋਤਿ ਸਮੌਣ) ਦੀਆਂ ਤਿੱਥਾਂ ਦਿਤੀਆਂ ਹਨ । ਇਹ ਸਭ ਵਰਕੇ ਲਿਖਕੇ ਮਗਰੋਂ ਪਾਏ ਹੋਏ ਹਨ ।

ਕੱਟ ਵੱਢ ਕੇ ਵਾਰਾਂ ਉਤੇ ਧੁਨੀਆਂ ਵਧਾਈਆਂ ਗਈਆਂ ਹਨ । ਬੀੜ ਲਿਖੇ ਜਾਣ ਦੇ ਸੰਮਤ ਨੂੰ ਭੀ ਬਦਲਿਆ ਗਿਆ ਸਾਫ ਨਜ਼ਰ ਆ ਰਿਹਾ ਹੈ । ਏਥੇ ਹੀ ਬਸ ਨਹੀਂ ਰਾਗ ਮਾਰੂ ਦੇ ਮੀਰਾਂ ਬਾਈ ਦੇ ਸ਼ਬਦ ਪਿਛੋਂ ਕੋਰੀ ਥਾਂ ਉਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਰਵਾਨਗੀ ਦੀ ਮੋਹਰ ਹੈ ਅਤੇ ਇਕ ਪਾਸੇ "ਗੋਰੂ ਜੀ ੧ੴ . , ਸਤਿਨਾਮੁ ਵਾਹਿਗੁਰੂ ਜੀ ਸ੍ਰੀ" ਲਿਖਿਆ ਹੋਇਆ ਹੈ ।

ਆਪ ਜੀ ਨੇ ਇਹ ਭੀ ਦਸਿਆ ਹੈ ਕਿ ਭਾ: ਬੰਨੋ ਪਿੰਡ ਮਾਂਗਟ ਖਾਰਾ ਦੇ ਵਸਨੀਕ ਹੋਣ ਕਾਰਨ ਉਥੇ ਦੀ ਸੰਗਤ ਦਾ ਨਾਉਂ "ਖਾਰੇ ਦੀ ਸੰਗਤ" ਮਸ਼ਹੂਰ ਸੀ । ਕਈ ਹੁਕਮਨਾਮੇ "ਖਾਰੇ ਦੀ ਸੰਗਤ" ਦੇ ਬੰਨੋ ਆਣੀਆਂ ਪਾਸ ਹਨ । ਇਸੀ ਕਾਰਨ ਬੰਨੋ ਵਾਲੀ ਪੋਥੀ ਸਾਹਿਬ ਦਾ ਨਾਉਂ ਖਾਰੀ ਬੀੜ ਪੈ ਗਿਆ । (ਟਿਪਣੀ ਪਰ ਅਸਲ ਵਿਚ ਖਾਰੀ ਬੀੜ ਕੇਹੜੀ ਅਤੇ ਇਹ ਨਾਉਂ ਕਿਉਂ ਪੈ ਗਿਆ । ਇਹ ਹਾਲ ਸਾਰਾ ਅੱਗੇ ਆ ਰਿਹਾ ਹੈ ।)

੨. "ਪਰਮ-ਪਵਿਤ੍ਰ ਆਦਿ ਬੀੜ ਦਾ ਸੰਕਲਨ ਕਾਲ" ਪੁਸਤਕ (ਜੋ ਸੰਨ ੧੯੫੨ ਵਿਚ ਛਪੀ ਸੀ) ਵਿਚ ਉਸਦਾ ਲੇਖਕ ਲਿਖਦਾ ਹੈ ਕਿ :—

(ੳ) ਮੌਜੂਦਾ (ਮਾਂਗਟ ਵਾਲੀ ਖਾਰੀ) ਬੀੜ ਸੰਮਤ ੧੬੯੯ ਵਿਚ ਸਮਾਪਤ ਹੋਈ। ਇਹ ਕਾਹਲੀ ਕਾਹਲੀ ਨਹੀਂ ਲਿਖੀ ਗਈ ਸੀ। ਬੜੇ ਸਹਜ ਸੁਭਾਵ ਨਾਲ ਇਕੋ ਹੱਥ ਦੀ ਖੁਸ਼ਖਤ ਲਿਖੀ ਹੋਈ ਹੈ।

(ਅ) ਆਦਿ ਬੀੜ ਵਿਚ ਸ਼ਬਦਾਂ ਦੀ ਮੀਜ਼ਾਨ ਨਹੀਂ। ਇਸ ਵਿਚ ਸ਼ਬਦਾਂ ਦੀ ਮੀਜ਼ਾਨ (ਜੁਮਲਾ) ਹੈ।

(ੲ) ਇਸ ਵਿਚ ਬੇਲ ਬੂਟੇ ਤੇ ਰੰਗਦਾਰ ਵਾਲੇ ਪੰਨੇ ਤੇ ਦਸਤਖਤ ਵਾਲਾ ਟੁਕੜਾ ਕੱਟ ਕੇ ਵਿਚਕਾਰ ਚਿਪਕਾਇਆ ਹੋਇਆ ਹੈ ਜੋ ਬੇਲ ਬੂਟਿਆਂ ਵਿਚ ਛੁਪਿਆ ਗੌਰ ਨਾਲ ਦੇਖਣ ਤੇ ਹੀ ਪਤਾ ਲਗਦਾ ਹੈ।

(ਸ) ਪਹਿਲਾਂ ਛੇਤੀ ਛੇਤੀ ਲਿਖੇ ਗਏ ਉਤਾਰੇ ਦਾ ਪਤਾ ਨਹੀਂ ਕਿਥੇ ਗਿਆ? ਸ਼ਾਇਦ ਬਿਸਰਜਨ ਕਰ ਦਿਤਾ ਗਿਆ ਹੋਵੇਗਾ? ਬੰਨੋ ਆਣੀ ਇਸ ਵਾਰੇ ਚੁੱਪ ਹਨ।

(ਹ) ਕਾਹਲੀ ਨਾਲ ਲਿਖੀ ਬੀੜ (ਅਸਲ ਬੀੜ) ਦੀ ਥਾਉਂ ਇਸ ਖੁਸ਼ਖਤ ਲਿਖੀ ਨਕਲੀ ਬੀੜ ਦੀ ਵਿਉਂਤ ਨੂੰ ਛੁਪੌਣ ਖਾਤਿਰ ਇਸ ਤਰ੍ਹਾਂ ਕੀਤਾ ਗਿਆ ਹੈ ਕਿ ੧੬੯੯ ਦੇ ੯੯ ਉਤੇ ਕਾਲੀ ਸਿਆਹੀ ਨਾਲ ਲਕੀਰ ਫੇਰ ਕੇ ਕਟਿਆ ਹੋਇਆ ਹੈ। ਇਸ ਲਕੀਰ ਦੀ ਸਿਆਹੀ ਪਹਿਲੀ ਲਿਖਤ ਦੀ ਸਿਆਹੀ ਨਾਲ ਨਹੀਂ ਮਿਲਦੀ।

ਨੋਟ:—ਕੋਈ ਇਸਨੂੰ ੧੬੬੯ ਤੇ ਕੋਈ ੧੬੫੯ ਤੇ ਕੋਈ ੧੬੯੯ ਦਸ ਰਿਹਾ ਹੈ।

(ਕ) ਭਾ: ਬੰਨੋ ਨੇ ਪੋਥੀ ਸਾਹਿਬ ਤਿਆਰ ਹੋਈ ਤੋਂ ਮੰਗ ਕੀਤੀ ਸੀ ਉਤਾਰਾ ਪਿੱਛੋਂ ਛੇਤੀ ਛੇਤੀ ਹੀ ਕਰਵਾਇਆ ਸੀ।

(ਖ) ਤਤਕਰੇ ਵਿਚ ਕਈ ਸ਼ਬਦਾਂ ਦਾ ਜ਼ਿਕਰ ਨਹੀਂ ਜਿਵੇਂ ਬਸੰਤ ਦੀ ਵਾਰ।

(ਗ) ਇਹ ਲਿਖਾਰੀ ਲਿਖਦਾ ਹੈ ਕਿ ਭਾ: ਬਿਸ਼ਨ ਸਿੰਘ ਬਨੋਂਆਣੀ ਦੇ ਕਹਿਣ ਮੁਤਾਬਿਕ ਇਹ ਬੀੜ ਸੰਮਤ ੧੬੯੯ ਵਿਚ ਹੀ ਮੁਕੰਮਲ ਹੋਈ ਸੀ ਅਤੇ ਪੋਥੀ ਸਾਹਿਬ ਧੀਰਮਲ ਦੇ ਕਬਜ਼ੇ ਵਿਚ ਚਲੇ ਜਾਣ ਕਾਰਨ ਉਤਾਰੇ ਇਸੀ ਖਾਰੀ ਬੀੜ ਤੋਂ ਹੀ ਹੁੰਦੇ ਰਹੇ।

ਇਸ ਤੋਂ ਸਾਬਤ ਹੁੰਦਾ ਹੈ ਜੋ ਭਾ: ਬੰਨੋ ਵਾਲੀ ਖਾਰੀ ਬੀੜ ਸਤਿਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਮਗਰੋਂ ਹੀ ਲਿਖੀ ਗਈ ਅਤੇ ਮੁਕੰਮਲ ਹੋਈ ਸੀ।

੩. ਸੁਆਮੀ ਹਰਿਨਾਮ ਦਾਸ ਜੀ ਉਦਾਸੀਨ ਨੇ ਆਪਣੀ ਪੁਸਤਕ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨਿ ਬੀੜਾਂ ਤੇ ਵਿਚਾਰ" ਵਿਚ ੯੦ ਸਫੇ ਤੋਂ ੧੦੦ ਸਫੇ ਤਕ ਭਾ: ਬੰਨੋ ਜੀ ਵਾਲੀ ਬੀੜ ਵਾਰੇ ਇਸ ਤਰ੍ਹਾਂ ਲਿਖਿਆ ਹੈ ਕਿ—

੧੫ ਅਗਸਤ ੧੯੪੭ ਤੋਂ ਪਹਿਲਾਂ (ਇਹ ਖਾਰੀ ਬੀੜ) ਮਾਂਗਟ ਜ਼ਿਲਾ ਗੁਜਰਾਤ (ਪੰਜਾਬ) ਵਿਚ ਸੀ। ਹੁਣ (ਪੰਜਾਬ ਦੇ ਬਟਵਾਰੇ ਬਾਦ) ਸੰਨ ੧੯੬੯ ਵਿਚ ਬੜੌਤ ਜ਼ਿਲਾ ਮੇਰਠ (ਯੂ: ਪੀ:) ਵਿਚ ਭਾ: ਜੋਧ ਸਿੰਘ ਮਸਤਾਨ ਸਿੰਘ ਜੀ ਪਾਸ ਹੈ। ਅਤੇ ਅੱਗੇ ਨੂੰ ਉਹ (ਇਸ ਬੀੜ ਨੂੰ) ਦਿਲੀ ਲੈ ਜਾਣ ਦੇ ਜਤਨ ਵਿਚ ਹਨ (ਸ਼ੈਦ ਕਿਸੀ ਨਿੱਜੀ ਕਾਰੋਬਾਰ ਦੇ ਸਿਲਸਿਲੇ ਵਿਚ ਦਿੱਲੀ ਜਾਣ ਦਾ ਇਰਾਦਾ ਹੋਵੇ)। ਪ੍ਰੰਤੂ ਸ: ਸੋਹਣ ਸਿੰਘ ਭਾਟੀਆ ਚੰਡੀਗੜ ਦੀ ਪੱਤ੍ਰ ਤੋਂ ਮਾਲੂਮ ਹੋਇਆ ਹੈ ਕਿ ਇਹ ਭਾ: ਬੰਨੋ ਵਾਲੀ ਪੋਥੀ ਸਾਹਿਬ ਕਾਨ੍ਹਪੁਰ ਵਿਖੇ ਹੈ।

ਸੁਆਮੀ ਹਰਿਨਾਮ ਦਾਸ ਜੀ ਅਪਣੀ ਪੁਸਤਕ ਦੇ ਪੰਨੇ ੯੬ ਉਤੇ ਲਿਖਦੇ ਹਨ ਕਿ—

(ੳ) ਇਸ ਬੀੜ ਵਿਚ ਸੰਮਤ ਲੇਖ ਦਾ ਕਾਫੀ ਫਰਕ ਹੈ ਅਤੇ ਸੰਮਤ ਸੰਬੰਧੀ ਸੂਚਨਾ ਇਸ ਤਰ੍ਹਾਂ ਹੈ—

"ਸੰਮਤ ੧੬੫੯ ਮਿਤੀ ਅਸੂ ਵਦੀ ਏਕਮ ੧ ਪੋਥੀ ਲਿਖ ਪਹੁੰਚੇ"। ਜੇ ਇਹ ਬੀੜ ਕਰਤਾਰਪੁਰੀ ਬੀੜ ਤੋਂ ਨਕਲ ਕੀਤੀ ਹੋਈ ਹੁੰਦੀ ਤਾਂ ਸੰਮਤ ਉਸ ਨਾਲੋਂ ਪਿਛੋਂ ਹੁੰਦਾ। ਉਸ ਵਿਚ ਸੰਮਤ ੧੬੬੧ ਮਿਤੀ ਭਾਦਉ ਵਦੀ ਏਕਮ ਹੈ। ਇਹ ਨਕਲ ਉਸ ਤੋਂ ਦੋ ਸਾਲ ਪਹਿਲਾਂ ਕਿਵੇਂ ਹੋ ਗਈ? ਜਦੋਂ ਕਿ ਅਸਲ ਬੀੜ (ਪੋਥੀ ਸਾਹਿਬ) ਲਿਖਣੀ ਆਰੰਭ ਭੀ ਨਹੀਂ ਹੋਈ ਸੀ?

ਅੱਗੇ ਜਾਕੇ ਆਪ ਜੀ ਲਿਖਦੇ ਹਨ ਕਿ ਬੇਸ਼ਕ ਇਹ ਬੀੜ ਤੀਜੀ ਥਾਂ ਨਕਲ ਹੈ ਤੇ ਸੰਮਤ ੧੬੬੯ ਦੀ ਲਿਖੀ ਹੋਈ ਹੈ ਅਤੇ ਪੁਜਾਰੀਆਂ ਨੇ ਮਹਾਰਾਜਾ ਰਣਜੀਤ ਸਿੰਘ ਜੀ ਤੋਂ ਪੂਜਾ ਲੈਣ ਲਈ ੬੯ ਦੇ ੬ ਨੂੰ ਤੋੜ ਕੇ ਪਾਂਜਾ ਬਣਾ ਲਿਆ ਹੈ ਤੇ ਜਾਗੀਰ ਪ੍ਰਾਪਤ ਕੀਤੀ ਸੀ। ਮਹਾਂ ਸਿੰਘ ਜੀ ਗਿਆਨੀ ਚੀ: ਖਾ: ਦੀ: ਵਾਲੇ ਇਸ ਨੂੰ ੧੬੯੯ ਦਸਦੇ ਹਨ। ਸੁਆਮੀ ਜੀ ਦੀ ਪੁਸਤਕ ਰਾਮਚੰਦ੍ਰ ਸੂਰੀ ਕਾਂਤੇਸ਼ ਆਯੁਰ-

ਵੈਦਿਕ ਫਾਰਮੇਸੀ ਕਪੂਰਥਲਾ ਤੋਂ ਮਿਲਦੀ ਹੈ।

(ਅ) ਇਸ ਪੁਸਤਕ ਦੇ ਪੰਨਾ ੯੩ ਤੇ ੯੪ ਉਤੇ ਆਪ ਨੇ ਲਿਖਿਆ ਹੈ ਕਿ ਇਸ ਬੀੜ ਦੇ ਪਾਨੇ ੩੩ ਉਤੇ ਜੋਤੀ ਜੋਤਿ ਸਮਾਵਣ ਦਾ ਚਲਿਤ੍ਰ ਹੈ। ਜਿਸ ਵਿਚ ਬਾਬਾ ਗੁਰਦਿਤੇ ਜੀ ਦੇ ਪ੍ਰਲੋਕ ਗਮਨ ਦਾ ਭੀ ਜ਼ਿਕਰ ਹੈ। ਜਿਸ ਕਾਰਨ ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੀ ਬੀੜ ਸਾਬਤ ਨਹੀਂ ਹੁੰਦੀ।

(ੲ) ਪੰਨੇ ੩੪ ਉਤੇ ਤਤਕਰੇ ਵਿਚੋਂ ਸਾਫ ਪਤਾ ਲਗ ਰਹਿਆ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਜੀ ਸਾਹਿਬ ਦੇ ਦਸਤਖਤ ਹਨ।

"੩੪ ॥ ਨੀਸਾਣੁ ਗੁਰੂ ਜੀ ਕੇ ਦਸਤਖਤ ਮ: ੬"

(ਤਤਕਰਾ ੧ ਬੀੜ ਭਾ: ਬੰਨੋ ਬੜੋਤ), ਪ੍ਰੰਤੂ ਪੂਜ ਲੈਣ ਖਾਤਿਰ ਗੁਰੂ ਅਰਜਨ ਦੇਵ ਜੀ ਦੇ ਦਸਤਖਤ ਕਿਤਿਉਂ ਪ੍ਰਾਪਤ ਕਰਕੇ ਇਸ ਵਿਚ ਚਪਕਾਏ ਹੋਏ ਹਨ ਅਤੇ ਗੁਰੂ ਹਰਿਗੋਬਿੰਦ ਜੀ ਦੇ ਹਸਤਾਖਰ ਅਗੇ ਪੰਨੇ ੩੭੦/੩੭੧ ਵਿਚਕਾਰ ਰਖੇ ਹੋਏ ਹਨ। ਇਸ ਉਤੇ ਨਾ ਅੰਕ ਹੈ ਅਤੇ ਨਾ ਹੀ ਇਸ ਦਾ ਤਤਕਰੇ ਵਿਚ ਜ਼ਿਕਰ ਹੈ?

(ਸ) ਜਪੁ ਗੁਰੂ ਰਾਮਦਾਸ ਜੀਉ ਕੇ ਨਕਲ ਕਾ ਨਕਲ, ਦਾ ਲੇਖ ਸਾਫ ਜ਼ਾਹਿਰ ਕਰ ਰਿਹਾ ਹੈ ਕਿ ਇਹ ਪੋਥੀ ਸਾਹਿਬ ਤੀਜੀ ਥਾਂ ਨਕਲ ਹੈ। ਜੇ ਇਹ ਅਸਲ ਪੋਥੀ ਸਾਹਿਬ ਦੀ ਨਕਲ (ਉਤਾਰਾ) ਹੁੰਦੀ ਤਾਂ "ਜਪੁ ਗੁਰੂ ਰਾਮਦਾਸ ਜੀਉ ਕਾ ਨਕਲ" ਹੀ ਪਦ ਹੁੰਦਾ।

(ਹ) ਨਵੇਂ ਹਾਸ਼ੀਏ ਬਾਣੀ ਨੂੰ ਇਧਰ ਉਧਰ ਕਰਨ ਲਈ ਲਗਾਏ ਗਏ ਹਨ।

ਟਿਪਣੀ:—ਅਸਲ ਵਿਚ ਨਵੇਂ ਲਗਾਏ ਗਏ ਹਾਸ਼ੀਏ ਜ਼ਾਹਿਰ ਕਰ ਰਹੇ ਹਨ ਕਿ ਭਗਤ ਰਚਨਾ ਇਸ ਪੋਥੀ ਅੰਦਰ ਚਾੜ੍ਹਨ ਲਈ ਇਸ ਤਰ੍ਹਾਂ ਕੀਤਾ ਗਿਆ ਹੈ। ਭਾਵ ਨਵੇਂ ਹਾਸ਼ੀਏ ਲਗਾਏ ਗਏ ਹਨ। ਇਸ ਦੇ ਪਤਰੇ ਤਾਂ ਕਿਵੇਂ ਭੀ ਨਹੀਂ ਗਲੇ ਸਨ। ਜੋ ਨਵੇਂ ਹਾਸ਼ੀਏ ਲਗੌਣ ਦੀ ਨੌਬਤ ਪਹੁੰਚੀ?

੪. "ਆਦਿ ਬੀੜ ਵਾਰੇ" ਪੁਸਤਕ ਦਾ ਲੇਖਕ ਜੇ ਮਾਂਗਟ ਵਾਲੀ ਪੋਥੀ ਸਾਹਿਬ (ਖਾਰੀ ਬੀੜ) ਨੂੰ ਵੇਖਕੇ ਲਿਖਦਾ ਤਾਂ ਉਸ ਨੂੰ ਪਤਾ ਲਗ ਜਾਂਦਾ ਕਿ ਉਕਤ ਪੋਥੀ ਸਾਹਿਬ ਵਿਚ ਪੋਥੀ ਲਿਖਣ ਦੀ ਥਿਤਿ ਨੂੰ ਕਿਸੀ ਨੇ ਕਟਿਆ ਹੋਇਆ ਹੈ ਅਤੇ ਲਿਖਣ ਸੰਮਤ ੧੬੬੯ ਜਾਂ ੧੬੯੯ ਪੜ੍ਹਿਆ ਜਾਂਦਾ ਹੈ ਜੋ ਸਾਫ ਦੱਸ

ਰਹਿਆ ਹੈ ਕਿ ਪੋਥੀ ਉਸ ਪੋਥੀ ਸਾਹਿਬ ਦੀ ਨਕਲ ਹੈ ਜੋ ਹਕੂਮਤ ਦੀ ਸ਼ਹਿ ਨਾਲ ਲਿਖੀ ਗਈ ਸੀ ਅਤੇ ਇਹ ਉਸ ਦੀ ਤੀਜੀ ਥਾਂ ਨਕਲ ਹੈ।

ਇਸ ਪੋਥੀ ਸਾਹਿਬ ਵਿਚ ਕਿਤੇ ਭੀ ਪੰਚਮ ਪਿਤਾ ਜੀ ਦੀ ਸੁਧਾਈ ਬਾਬਤ ਕੋਈ ਸੂਚਨਾ ਨਹੀਂ ਅਚੇ ਜੋ ਕੁਝ ਆਦਿ ਪੋਥੀ ਸਾਹਿਬ ਵਿਚ ਹੈ ਉਸ ਦੀ ਨਕਲ ਸੁਧ ਕੀਚੇ ਆਦਿ ਲਿਖਿਆ ਹੋਇਆ ਹੈ ਜਿਸਦੀ ਕਿ ਸੁਧ ਲਿਖੀ ਗਈ ਬੀੜ ਵਿਚ ਕੋਈ ਜ਼ਰੂਰਤ ਨਹੀਂ ਰਹਿੰਦੀ।

ਇਸ ਦੇ ਨਵੇਂ ਲਗਾਏ ਗਏ ਹਾਸ਼ੀਏ ਜ਼ਾਹਿਰ ਕਰ ਰਹੇ ਹਨ ਕਿ ਭਗਤ ਰਚਨਾ ਚਾੜ੍ਹਨ ਹਿਤ ਇਸ ਤਰ੍ਹਾਂ ਕੀਤਾ ਗਿਆ ਹੈ। ਧੁਨਾਂ ਭੀ ਮਗਰੋਂ ਹੀ ਹੜਤਾਲ ਫੇਰਕੇ ਜਾਂ ਵਿਚ ਘੁਸੇੜ ਕੇ ਲਿਖੀਆਂ ਹੋਈਆਂ ਹਨ। ਜੇ ਇਹ ਬੀੜ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਲਿਖੀ ਹੋਈ ਹੁੰਦੀ ਤਾਂ ਅਸਲ ਪੋਥੀ ਸਾਹਿਬ ਨਾਲੋਂ ਕਈ ਸ਼ਬਦ ਵਾਧੂ ਲਿਖੇ ਹੋਏ ਨਾ ਹੁੰਦੇ ? ਅਤੇ ਅਸਲ ਪੋਥੀ ਸਾਹਿਬ ਸੁਧ ਲਿਖੀ ਹੋਈ ਹੁੰਦੀ। ਕਿਤੇ ਭੀ ਹੜਤਾਲ ਆਦਿ ਫੇਰਨ ਦੀ ਜ਼ਰੂਰਤ ਹੀ ਮਹਿਸੂਸ ਨਾ ਹੁੰਦੀ।

ਅਗਰ ਭਗਤ ਰਚਨਾ ਪੋਥੀ ਸਾਹਿਬ ਦੇ ਅੰਦਰ ਸਤਿਗੁਰ ਅਰਜਨ ਦੇਵ ਜੀ ਦੀ ਲਿਖਵਾਈ ਹੋਈ ਹੁੰਦੀ ਤਾਂ ਉਨ੍ਹਾਂ ਦੇ ਵਿਰੁਧ ਹਿੰਦੂ ਮੁਸਲਮਾਨਾਂ ਨੇ ਸਰਕਾਰ ਦੇ ਦਰਬਾਰ ਜਾਕੇ ਕਿਉਂ ਕੋਈ ਸ਼ਕਾਇਤ ਕਰਨੀ ਸੀ ? ਅਤੇ ਹਕੂਮਤ ਭੀ ਉਨ੍ਹਾਂ ਨੂੰ ਸ਼ਹੀਦ ਨਹੀਂ ਕਰ ਸਕਦੀ ਸੀ ਕਿਉਂ ਕਿ ਦੋਹਾਂ ਕੌਮਾਂ ਅਤੇ ਹਕੂਮਤ ਨੂੰ ਜੋ ਤੌਖਲਾ ਸੀ ਉਸਨੂੰ ਭਗਤ ਰਚਨਾ ਪੂਰਾ ਕਰ ਰਹੀ ਸੀ।

ਸਤਿਗੁਰੂ ਅਰਜਨ ਦੇਵ ਜੀ ਨੇ ਤਾਂ ਚਾਰੇ ਗੁਰੂ ਸਾਹਿਬਾਨ ਦੀ ਗੁਰਬਾਣੀ ਨੂੰ ਬਮੇਅ ਅਪਣੀ ਰਚੀ ਗੁਰਬਾਣੀ ਦੇ ਰਾਗਾਂ ਸਿਰ ਤਰਤੀਬ ਦੇ ਕੇ ਪੋਥੀ ਸਾਹਿਬ ਲਿਖਵਾਈ ਅਤੇ ਹਰਿਮੰਦਿਰ ਸਾਹਿਬ ਵਿਖੇ ਪ੍ਰਕਾਸ਼ ਕੀਤਾ ਸੀ। ਤਾਂ ਕਿ ਗੁਰਬਾਣੀ ਅੰਦਰ ਹੋਰ ਕੋਈ ਕੱਚੀ ਰਚਨਾ ਦਾ ਰਲਾ ਨਾ ਕਰ ਸਕੇ ! ਗੁਰਬਾਣੀ ਅੰਦਰ ਪ੍ਰਚਾਰੇ ਜਾ ਰਹੇ ਸਿਧਾਂਤਾਂ ਦੁਆਰਾ ਹਿੰਦੂ ਮੁਸਲਮਾਨ ਮਜ਼੍ਹਬਾਂ ਨੂੰ ਢਾਅ ਲਗ ਰਹੀ ਅਨੁਭਵ ਕਰਕੇ ਇਨ੍ਹਾਂ ਮਜ਼੍ਹਬੀ ਜਨੂਨੀਆਂ ਨੇ ਰੌਲਾ ਪਾਇਆ ਅਤੇ ਮੌਕੇ ਦੀ ਹਕੂਮਤ ਨੂੰ ਉਕਸਾਇਆ। ਹਕੂਮਤ ਨੂੰ ਭੀ ਗੁਰਮਤਿ ਪ੍ਰਚਾਰ ਤੋਂ ਖਤਰਾ ਜਾਪਿਆ ਅੰਤ ਸਤਿਗੁਰੂ ਸਾਹਿਬ ਅਰਜਨ ਦੇਵ ਜੀ ਨੂੰ ਸ਼ਹੀਦ ਕਰਕੇ ਪੋਥੀ ਸਾਹਿਬ ਨੂੰ ਭੀ ਜ਼ਬਤ ਕਰ ਲਿਆ ਅਤੇ ਇਸ ਨੂੰ ਭੀ ਖੁਰਦ ਬੁਰਦ ਕਰ ਦਿਤਾ ਗਿਆ। ਇਸ ਹਿਰਦੇ-

ਵੇਧਕ ਘਟਨਾ ਦਾ ਜ਼ਿਕਰ ਜਹਾਂਗੀਰ ਬਾਦਸ਼ਾਹ ਆਪ ਤੋਜ਼ਕਿ ਜਹਾਂਗੀਰੀ ਵਿਚ ਇਸ ਤਰ੍ਹਾਂ ਕਰਦਾ ਹੈ ਜੋ ਉਸ ਨੇ ਆਪਣੇ ਹਥੀਂ ਲਿਖੀ ਸੀ।

''ਅਮਰ ਕਰਦਮ ਕਿ ਊ ਰਾ ਹਾਜ਼ਰ ਸਾਖਤੰਦ। ਵ ਮਸਾਕਨੋ ਮਨਾਜ਼ਲੋ ਫਰਜ਼ੰਦਾਨੇ ਊ ਰਾ ਬ-ਮੁਰਤਜ਼ਾਖਾਨ ਅਨਾਇਤ ਨਮੂਦਮ। ਵ ਅਸਬਾਬੋ ਅਮਵਾਲੋ ਊ ਰਾ ਬ-ਕੈਦ ਜਬਤ ਆਵੁਰਦਹ ਫਰਮੂਦਮ ਕਿ ਊ ਰਾ ਬਾ-ਸਿਆਸਤ ਵ-ਯਾਸਾ ਰਸਾਨੰਦ।

ਇਸ ਦਾ ਅਰਥ ਹੈ ਕਿ ''ਮੈਨੇ (ਜਹਾਂਗੀਤ ਨੇ) ਹੁਕਮ ਦਿੱਤਾ ਕਿ ਉਸ (ਗੁਰੂ ਅਰਜਨ ਦੇਵ ਜੀ) ਨੂੰ ਹਾਜ਼ਰ ਕੀਤਾ ਜਾਵੇ ਤੇ ਮੈਂ ਉਸਦੇ ਘਰ ਘਾਟ ਤੇ ਬੱਚੇ ਮੁਰਤਜ਼ਾਖਾਨ ਦੇ ਹਵਾਲੇ ਕਰ ਦਿਤੇ ਅਤੇ ਉਸਦਾ ਮਾਲ ਅਸਬਾਬ ਜ਼ਬਤ ਕਰਕੇ ਹੁਕਮ ਦਿਤਾ ਕਿ ਉਸ ਨੂੰ ਸਿਆਸਤ ਅਤੇ ਯਾਸਾ ਦੇ ਕਾਨੂਨ ਅਨੁਸਾਰ ਦੰਡ ਦੇਣ। ਭਾਵ ਤਸੀਹੇ ਦੇ ਕੇ ਮਾਰ ਮੁਕਾ ਦੇਣ।

ਸਤਿਗੁਰੂ ਜੀ ਦੇ ਮਾਲ ਅਸਬਾਬ ਵਿਚ ਪੋਥੀ ਸਾਹਿਬ ਭੀ ਆ ਗਈ ਜੋ ਹਕੂਮਤ ਅਤੇ ਹਿੰਦੂ ਮੁਸਲਿਮ ਮਜ਼ਹਬਾਂ ਦੀ ਅੱਖ ਤਿਣ ਸੀ ਕਿਉਂਕਿ ਝਗੜਾ ਹੀ ਗੁਰਮਤਿ ਸਿਧਾਂਤ ਦੇ ਪ੍ਰਚਾਰ ਦਾ ਸੀ ਜਿਸ ਨੂੰ ਪੋਥੀ ਸਾਹਿਬ ਵਿਚ ਸੁਰਖਯਤ ਕੀਤਾ ਗਿਆ ਸੀ। ਸਤਿਗੁਰੂ ਸਾਹਿਬ ਜੀ ਦੀ ਸ਼ਹੀਦੀ ਉਪ੍ਰਾਂਤ ਹਕੂਮਤ ਨੂੰ ਉਸ ਸਮੇਂ ਦੀ ਨਜ਼ਾਕਤ ਦਾ ਗਿਆਨ ਹੋਇਆ ਅਤੇ ਮੌਕੇ ਨੂੰ ਸੰਭਾਲਨ ਹਿਤ ਹਿੰਦੂ ਮੁਸਲਮਾਨਾਂ ਦੇ ਸਹਿਯੋਗ ਨਾਲ ਪ੍ਰਾਪਤ ਹੋ ਸਕੀ ਗੁਰਬਾਣੀ ਅਤੇ ਭਗਤ ਰਚਨਾ ਜੋ ਉਸ ਵੇਲੇ ਹਿੰਦੂ ਭਗਤਾਂ ਦੇ ਅਨੁਯਾਈ ਅਤੇ ਮੁਸਲਮਾਨਾਂ ਦੇ ਸ਼ੇਖ ਫਰੀਦ ਦੀ ਰਚਨਾ ਦੇ ਸ਼ੈਦਾਈਆਂ ਪਾਸ ਸੀ ਇਕ ਜਾ ਕਰਕੇ ਹਕੂਮਤ ਨੇ ਬੀੜ ਤਿਆਰ ਕਰਵਾ ਕੇ ਹਰਿਮੰਦਿਰ ਸਾਹਿਬ ਵਿਚ ਪ੍ਰਕਾਸ਼ ਕਰਵਾਈ। ਇਸ ਤਰ੍ਹਾਂ ਇਸ ਮਿਲਗੋਭਾ ਬੀੜ ਨਾਲ ਗੁਰਮਤਿ ਦਾ ਅਸਲ ਸਿਧਾਂਤ ਫੇਤ ਕਰ ਦਿੱਤਾ ਗਿਆ। ਉਸ ਸਮੇਂ ਦੇ ਗੁਰਸਿਖਾਂ ਨੇ ਇਸ ਡੂੰਘੀ ਸਾਜ਼ਸ਼ ਨੂੰ ਸਮਝਦੇ ਹੋਏ ਅਤੇ ਹਕੂਮਤ ਦੀ ਸਖਤ ਦਮਨ ਨੀਤੀ ਕਾਰਨ ਖਾਮੋਸ਼ ਰਹਿਣਾ ਹੀ ਪਸੰਦ ਕੀਤਾ। ਅਤੇ ਗੁਰਮਤਿ ਸਿਧਾਂਤਾਂ ਨੂੰ ਧੱਬਾ ਤੇ ਦਾਗ ਲਗੌਣ ਵਾਲੀ ਭਗਤ ਰਚਨਾ ਦੇ ਇਸ ਵਿਚ ਲਿਖੇ ਜਾਣ (ਚਾੜ੍ਹਨ) ਕਾਰਨ ਹੀ ਸਿੱਖਾਂ ਵਿਚ ਇਸ ਬੀੜ ਦਾ ਨਾਂਉਂ ਖਾਰੀ ਬੀੜ (ਦਾਗੀ ਬੀੜ) ਪੈ ਗਿਆ। ਮਗਰੋਂ ਇਸੀ ਦੇ ਹੀ ਉਤਾਰੇ ਹੁੰਦੇ ਚਲੇ ਆ ਰਹੇ ਹਨ। ਖਾਰੇ ਪਾਣੀ ਜਾਂ ਖਾਰੇ ਪਿੰਡ (ਖਾਰਾ ਮਾਂਗਟ) ਨਾਲ ਇਸ ਦਾ ਕੋਈ ਸੰਬੰਧ ਨਹੀਂ ਹੈ। ਭਾ: ਬੰਨੋ ਜੀ ਨੇ ਭੀ ਜੋ ਇਸ ਖਾਰੀ ਪੋਥੀ ਸਾਹਿਬ

ਦਾ ਉਤਾਰਾ ਕੀਤਾ ਸੀ ਉਹ ਅਸਲ ਉਤਾਰਾ ਭੀ ਗੁਮ ਹੋ ਚੁੱਕਿਆ ਹੈ। ਅਜ ਕੱਲ ਜੋ ਬੰਨੋ ਆਣੀਆਂ ਪਾਸ ਖਾਰੀ ਬੀੜ ਹੈ ਉਹ ਭੀ ਉਪ੍ਰੋਕਤ ਖਾਰੀ ਬੀੜ ਦੀ ਤੀਜੀ ਥਾਂ ਨਕਲ ਹੈ ਜਿਹਾ ਕਿ ਪਿਛੇ ਲਿਖਿਆ ਜਾ ਚੁਕਿਆ ਹੈ।

ਨੋਟ:—ਖਾਰੀ ਬੀੜ ਵਾਰੇ ਇਕ ਡੂੰਘੀ ਵਿਚਾਰ ਅੱਗੇ ਫਿਰ ਲਿਖੀ ਜਾ ਰਹੀ ਹੈ।

## ਭਗਤ ਰਚਨਾ ਗੁਰਬਾਣੀ ਨਹੀਂ ?

ਸੇਵਾ ਸੁਰਤਿ ਰਹਸਿ ਗੁਣ ਗਾਵਾਂ ਗੁਰਮੁਖਿ ਗਿਆਨ ਬੀਚਾਰਾ ॥
ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ ॥
(ਮਲ੍ਹਾਰ ਮ: ੧—੩)

ਸ੍ਰੀ ਹਜ਼ੂਰ ਸਤਗੁਰੂ ਨਾਨਕ ਦੇਵ ਜੀ ਫੁਰਮਾਂਦੇ ਹਨ ਕਿ ਇਹ ਗੁਰਬਾਣੀ ਮੇਰੀ ਰਚਨਾ ਨਹੀਂ। ਵਡੇ ਮਹਾਂਪੁਰਖ ਸਰਬ ਸਮਰੱਥ ਵਾਹਿਗੁਰ ਦੀ ਹੈ ਜੇਹੜਾ ਇਸ ਨੂੰ ਵਿਚਾਰ ਨਾਲ ਅਪਣਾਏਗਾ ਉਸਦਾ ਨਿਜ ਘਰ ਵਿਚ ਵਾਸ ਹੋਜਾਊ ਭਾਵ ਵਾਹਿਗੁਰ ਵਿਚ ਹੀ ਲੀਨ ਹੋ ਜਾਵੇਗਾ ਆਪ ਜੀ ਦਾ ਹੁਕਮ ਹੈ ਕਿ :—

ਬਾਣੀ ਬਿਰਲੌ ਬੀਚਾਰਸੀ ਜੇ ਕੋ ਗੁਰਮਖਿ ਹੋਇ।
ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ।
(ਰਾਮਕਲੀ ਦਖਣੀ ਓਅੰਕਾਰ ਮ: ੧)

ਅਤੇ ਸਤਿਗੁਰੂ ਅਮਰ ਦਾਸ ਜੀ ਨੇ ਸਾਫ ਫੁਰਮਾਇਆ ਹੈ। ਕਿ—

ਸਤਿਗੁਰੂ ਬਿਨਾਂ ਹੋਰ ਕੱਚੀ ਹੈ ਬਾਣੀ। ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ। ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ। (ਰਾਮਕਲੀ ਅਨੰਦੁ ਮ: ੩—੨੪)

ਕੀ ਭਗਤ ਸਤਿਗੁਰੂ ਸਨ ? ਜੇ ਇਹ ਸਤਿਗੁਰੂ ਸਨ ਤਾਂ ਇਨ੍ਹਾਂ ਦੇ ਰਚਨਾਵਾਂ ਉਤੇ ਭਗਤ ਬਾਣੀ ਜਾਂ ਭਗਤਾਂ ਦੀ ਬਾਣੀ, ਬਾਣੀ ਭਗਤਾਂ ਦੀ ਆਦਿ ਸਿਰਲੇਖ ਬੀੜ ਅੰਦਰ ਕਿਉਂ ਹੈ ? ਸਾਫ ਜ਼ਾਹਿਰ ਹੈ ਕਿ ਭਗਤ ਭੱਟ ਰਚਨਾ ਗੁਰਬਾਣੀ ਨਹੀਂ। ਇਸ ਲਈ ਇਸ ਰਚਨਾ ਦਾ ਗੁਰਬਾਣੀ ਦੀ ਪੋਥੀ ਸਾਹਿਬ ਅੰਦਰ ਕੀ ਕੰਮ ਹੈ ? ਜਦੋਂ ਇਹ ਗੁਰਬਾਣੀ ਹੀ ਨਹੀਂ ਇਸਨੂੰ ਕਿਉਂ ਗੁਰਬਾਣੀ ਮੰਨਿਆ ਜਾਂਦਾ ਹੈ ?

ਸਤਿਗੁਰੂ ਰਾਮਦਾਸ ਜੀ ਭੀ ਸਾਫ ਲਿਖਦੇ ਹਨ ਕਿ—

"ਸਤਿਗੁਰੂ ਕੀ ਬਾਣੀ ਸਤਿ ਸਰੂਪ ਹੈ। ਗੁਰਬਾਣੀ ਬਣੀਐ।
ਸਤਿਗੁਰ ਕੀ ਰੀਸੈ ਹੋਰਿ ਕਚੁਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ।
ਓਨ੍ਹਾਂ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ। ੯

(ਗਉੜੀ ਕੀ ਵਾਰ ਮ: ੪-੯)

ਭਾਵ ਸਤਿਗੁਰ ਬਾਝੋਂ ਸਾਰੇ ਕਚਪਿਚ ਬੋਲ ਰਹੇ ਹਨ। ਇਸ ਲਈ ਗੁਰਸਿਖ ਨੇ ਸਤਿਗੁਰੂ ਜੀ ਦਾ ਹੁਕਮ ਮੰਨਣਾ ਹੈ ਜਾਂ ਗੁਰਮਤਿ ਤੋਂ ਉਲਟ ਲਿਖਣ ਵਾਲੇ ਭਗਤਾਂ ਦਾ ਹੁਕਮ? ਗੁਰੂ ਜੀ ਸਿਖ ਨੂੰ ਆਗਿਆ ਦਿੰਦੇ ਹਨ ਕਿ:—

"ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ"

(ਰਾਮਕਲੀ ਆਨੰਦੁ ਮ: ੩-੯)

ਜੇਹੜਾ ਸਿਖ ਗੁਰੂ ਹੁਕਮ ਨਹੀਂ ਮੰਨਦਾ ਉਸ ਲਈ ਨਿਮਨ ਗੁਰ ਹੁਕਮ ਹੈ ਕਿ:—

"ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ। ਓਸੁ ਅੰਦਰਿ ਕੂੜੁ... ਉਹੁ ਘਰਿ ਘਰਿ ਹੰਢੈ ਜਿਉ ਰੰਨ ਦੁਹਾਗਣਿ ਉਸੁ ਨਾਲਿ ਮੁਹੁ ਜੋੜੇ ਉਸੁ ਭੀ ਲਛਣੁ ਲਾਇਆ"

(ਗਉੜੀ ਕੀ ਵਾਰ ਮ: ੪-੮)

ਸ੍ਰੀ ਗੁਰੂ ਅਰਜਨ ਦੇਵ ਜੀ ਅਜੇਹੇ ਹੁਕਮਾਂ ਤੋਂ ਵਿਪ੍ਰੀਤ ਭਗਤ ਭਟ ਰਚਨਾ ਕਿਵੇਂ ਲ਼ਿਖਵਾ ਸਕਦੇ ਸਨ ਜਦ ਕਿ ਉਹ ਖੁਦ ਭੀ ਇਹੋ ਕੁਝ ਫੁਰਮਾ ਰਹੇ ਹਨ ਕਿ:—

ਗੁਰ ਕੀ ਬਾਣੀ ਸਿਉ ਰੰਗੁ ਲਾਇ।
ਗੁਰੁ ਕਿਰਪਾਲੁ ਹੋਇ ਦੁਖੁ ਜਾਇ। (ਆਸ਼ਾ ਮ: ੫-੬੭)

ਭਗਤ ਭਟ ਅਪਣੀਆਂ ਰਚਨਾਵਾਂ ਵਿਚ ਵਿਸ਼ਨੂੰ ਜੀ ਤੇ ਉਸ ਦੇ ਅਵਤਾਰਾਂ ਦੇ ਹੀ ਗੁਣ ਗਾਉਂਦੇ ਹਨ ਅਤੇ ਜਾਤਿ ਪਾਤਿ ਤੀਰਥ ਇਸ਼ਨਾਨ, ਪਥਰ ਦੀ ਮੂਰਤੀ ਦੀ ਪੂਜਾ ਆਦਿ ਹਿੰਦੂ ਕਰਮ ਕਾਂਡਾਂ ਦਾ ਪ੍ਰਚਾਰ ਕਰ ਰਹੇ ਹਨ। ਸ਼ੇਖ ਫਰੀਦ ਜੀ ਮੁਸਲਮਾਨੀ ਸ਼ਰ੍ਹਾ ਦਾ ਹੀ ਪ੍ਰਚਾਰ ਕਰ ਰਿਹਾ ਹੈ। ਇਨ੍ਹਾਂ ਨੂੰ ਗੁਰਮਤਿ ਸਿਧਾਂਤ ਦੀ ਸੋਝੀ ਹੀ ਨਹੀਂ ਸੀ। ਗੁਰਬਾਣੀ ਅੰਦਰ ਹਿੰਦੂਆਂ ਦੇ ਕਰਮ ਕਾਂਡ ਅਤੇ ਮੁਸਲਮਾਨੀ

ਸਰ੍ਹਾ ਸ਼ਰੀਅਤ ਉਤੇ ਗੁਰਮਤਿ ਕਿੰਤੂ ਹੈ। ਇਸ ਲਈ ਇਹ ਰਚਨਾਵਾਂ ਪਾਈਆਂ ਹੀ ਇਸੀ ਵਾਸਤੇ ਗਈਆਂ ਹਨ ਕਿ ਗੁਰਮਤਿ ਪ੍ਰਚਾਰ ਨੂੰ ਆਪਣੇ ਆਪ ਹੀ ਅੰਦਰੂਨੀ ਢਾਹ ਲੱਗ ਜਾਵੇਗੀ ਅਤੇ ਗੁਰੂ ਦੇ ਸਿਖ ਸੁਤੇ ਸਿੱਧ ਹੀ ਵੈਸ਼ਨਵੀ ਬਣ ਕੇ ਰਹਿ ਜਾਣਗੇ ਤੇ ਹਿੰਦੂਆ ਵਿਚ ਜਜ਼ਬ ਹੋ ਜਾਣਗੇ।

ਇਹਨਾਂ ਕੁੱਟਾਂ ਭਗਤਾਂ ਦੀਆਂ ਰਚਨਾਵਾ ਦਾ ਹੀ ਅਸਰ ਹੈ ਜੋ ਸਿਖਾਂ ਵਿਚ ਕਈ ਪਾਰਟੀਆਂ ਜਾਤਿ ਪਾਤਿ ਉਤੇ ਖੜ੍ਹੀਆਂ ਹੋ ਰਹੀਆਂ ਹਨ ਅਤੇ ਹਰ ਇਕ ਪਾਰਟੀ ਅਪਣੀ ਅੜ ਅੜ ਡਫਲੀ ਬਜਾ ਰਹੀ ਹੈ। ਇਹ ਭੀ ਚਾਲਾਕ ਹਿੰਦੂ ਨੁਮਾ ਸਿਖ ਅਤੇ ਧਨਾਢ ਵਿਦਵਾਨ ਹਿੰਦੂਆਂ ਦਾ ਹੀ ਪੰਥ ਨੂੰ ਖੇਰੂ ਖੇਰੂ ਕਰਨ ਹਿਤ ਇਕ ਨਵਾਂ ਸ਼ੁਸ਼ਾ ਛਡਿਆ ਹੋਇਆ ਹੈ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਸਾਰੀਆਂ ਜਾਤੀਆਂ ਨੂੰ ਇਕੋ ਸਫ ਵਿਚ ਖੜਾ ਕਰਕੇ ਖੰਡੇ ਦਾ ਅੰਮ੍ਰਿਤ ਛਕਾ ਸਿੰਘ ਸਜਾਇਆ ਸੀ। ਅਤੇ ਆਪਣੀ ਵਲੋਂ ਭੀ ਗੁਰਬਾਣੀ ਅਕਾਲ ਦਰ ਤੋਂ ਪ੍ਰਾਪਤਿ ਕਰਕੇ ਅੰਮ੍ਰਿਤ ਦੀਆਂ ਬਾਣੀਆਂ ਮੁਕੰਮਲ ਕਰਕੇ ਆਪ ਗੁਰੂ ਕੀ ਕਾਸ਼ੀ (ਦਮਦਮੇ ਸਾਹਿਬ) ਠਹਿਰਕੇ ਗੁਰਬਾਣੀ ਦੀ ਮੁਕੰਮਲ ਬੀੜ ਤਿਆਰ ਕਰਵਾਈ ਸੀ। ਜਿਸ ਵਿਚ ਨਿਰੋਲ ਸਤਿਗੁਰੂ ਸਾਹਿਬਾਨ ਦੀ ਹੀ ਗੁਰਬਾਣੀ ਸੀ ਅਤੇ ਇਸੀ ਬੀੜ ਨੂੰ ਸ੍ਰੀ ਹਜ਼ੂਰ ਸਾਹਿਬ ਜਾਕੇ ਜੋਤੀ ਜੋਤਿ ਸਮਾਵਨ ਤੋਂ ਪਹਿਲਾਂ ਗੁਰਿਆਈ ਦੀ ਗੱਦੀ ਬਖਸ਼ੀ ਸੀ। ਇਸ ਵਿਚ ਆਪ ਜੀ ਦੀਆਂ ਰਚਨਾਵਾਂ ਜਾਪ, ਸਵੈਯੇ, ਅਕਾਲ ਉਸਤਤਿ ਆਦਿ ਭੀ ਸਨ।

ਮੌਜੂਦਾ ਕਰਤਾਰਪੁਰੀ ਪੋਥੀ ਸਾਹਿਬ ਤੇ ਮਾਂਗਟ ਵਾਲੀ ਖਾਰੀ ਬੀੜ ਵਿਚ ਦਸਮ ਗੁਰਬਾਣੀ ਹੈ ਹੀ ਨਹੀਂ। ਫਿਰ ਇਨ੍ਹਾਂ ਨੂੰ ਕਿਉਂ ਸੰਪੂਰਣ ਤੇ ਠੀਕ ਮੁਕੰਮਲ ਬੀੜ ਮੰਨ ਕੇ "ਆਦਿ ਗੁਰੂ ਗ੍ਰੰਥ ਸਾਹਿਬ" ਪ੍ਰਚਾਰਿਆ ਜਾ ਰਿਹਾ ਹੈ ਅਤੇ ਗੁਰਸਿਖਾਂ ਨੂੰ ਅਯੋਗ ਧੋਖਾ ਦਿੱਤਾ ਜਾ ਰਿਹਾ ਹੈ।

## ਆਦਿ ਗੁਰੂ ਗਰੰਥ ਸਾਹਿਬ ਵਾਰੇ

"ਪੋਥੀ ਪਰਮੇਸੁਰ ਕਾ ਥਾਨੁ। ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ

(ਸਾਰੰਗ ਮ: ੫—੧੧੩)

ਗਿਆਨ।"

ਪੋਥੀ ਪਰਮੇਸੁਰ (ਵਾਹੁਗੁਰ) ਵਲੋਂ ਸਤਿਗੁਰੂ ਸਾਹਿਬਾਨ ਰਾਹੀਂ ਉਚਰਵਾਈ ਗਈ ਗੁਰਬਾਣੀ ਦਾ ਥਾਨ ਮੰਨਿਆ ਹੈ। ਇਸ ਲਈ ਪੰਜਵੇਂ ਪਾਤਿਸ਼ਾਹ ਜੀ ਨੇ ਗੁਰੂ ਸਾਹਿਬਾਨ ਦੀ ਸਮਸਤ ਗੁਰਬਾਣੀ ਦੇ ਸੰਗ੍ਰਹ ਨੂੰ ਪੋਥੀ ਸਾਹਿਬ ਦੇ ਸਰੇਸ਼ਟ ਨਾਮ

ਨਾਲ ਨਿਵਾਜਿਆ ਸੀ। ਉਪ੍ਰੰਤ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਸਾਰੇ ਗੁਰੂਆਂ ਦੀ ਉਚਾਰੀ ਗੁਰਬਾਣੀ ਨਾਲ ਆਪਣੀ ਉਚਾਰੀ ਹੋਈ ਗੁਰਬਾਣੀ ਸਮੇਤ ਇਕ ਬੀੜ ਲਿਖਵਾਈ ਤੇ ਉਸ ਦੀ ਜਿਲਦ ਬੰਨ੍ਹਵਾ ਲਈ ਸੀ। ਇਸ ਬੀੜ ਨੂੰ ਹਜ਼ੂਰ ਸਾਹਿਬ ਵਿਖੇ ਜੋਤੀ ਜੋਤਿ ਸਮੋਣ ਤੋਂ ਪਹਿਲਾਂ ਖਾਲਸੇ ਦਾ ਜੁਗੋ ਜੁੱਗ ਅਟਲ ਗੁਰੂ ਥਾਪਕੇ ਪੋਥੀ ਸਾਹਿਬ ਦਾ ਨਾਉਂ "ਸ੍ਰੀ ਗੁਰੂ ਗ੍ਰੰਥ ਸਾਹਿਬ" ਪ੍ਰਕਾਸ਼ਿਆ ਸੀ। ਪ੍ਰੰਤੂ ਛਾਪੇ ਵਾਲਿਆਂ ਨੇ ਨੌ ਗੁਰੂ ਸਾਹਿਬਾਨ ਦੀ ਗੁਰਬਾਣੀ ਅਤੇ ਭਗਤਾਂ ਦੀ ਰਚਨਾ ਵਾਲੀ ਪੋਥੀ ਸਾਹਿਬ ਦਾ ਨਾਉਂ ਆਦਿ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ਿਆ ਤੇ ਪ੍ਰਚਾਰਿਆ ਹੈ। ਇਸ ਤਰ੍ਹਾਂ ਸ੍ਰੀ ਦਸਮੇਸ਼ ਜੀ ਦੇ ਆਸ਼ੇ ਤੋਂ ਉਲਟ ਸ੍ਰੀ ਹਜ਼ੂਰ ਗੁਰੂ ਗ੍ਰੰਥ ਸਾਹਿਬ ਦੀ ਜਗ੍ਹਾ ਆਦਿ ਗੁਰੂ ਗ੍ਰੰਥ ਸਾਹਿਬ ਪ੍ਰਚਾਰ ਕੇ ਪੰਥ ਨਾਲ ਛਾਪੇ ਵਾਲਿਆਂ ਨੇ ਧਰੋਹ ਕਮਾਇਆ ਹੈ।

ਪਿਆਰੇ ਖਾਲਸਾ ਜੀ ! ਜ਼ਰਾ ਆਦਿ ਗੁਰੂ ਗ੍ਰੰਥ ਸਾਹਿਬ ਦੇ ਅਰਥ ਵਿਚਾਰੋ। ਆਦਿ ਗੁਰੂ ਦਾ ਅਰਥ ਹੈ, ਸ੍ਰੀ ਗੁਰੂ ਨਾਨਕ ਦੇਵ ਜੀ, ਕਿਉਂਕਿ ਆਪ ਸਿਖਾਂ ਦੇ ਆਦਿ ਭਾਵ ਪਹਿਲੇ ਗੁਰੂ ਜੀ ਹੋਏ ਹਨ। ਇਸ ਲਈ ਆਦਿ ਗੁਰੂ ਗ੍ਰੰਥ ਸਾਹਿਬ ਦਾ ਅਰਥ ਸਿਧਾ ਸਾਦਾ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਗੁਰਬਾਣੀ ਦਾ ਗ੍ਰੰਥ ਸਾਹਿਬ ਹੋਇਆ। ਸਾਰੇ ਗੁਰੂ ਸਾਹਿਬਾਨ ਨੇ ਭਾਵੇਂ ਗੁਰਬਾਣੀ ਅੰਦਰ (ਗੁਰੂ) ਨਾਨਕ ਛਾਪ ਹੀ ਵਰਤੀ ਪ੍ਰੰਤੂ ਆਦਿ ਗੁਰੂ, ਨਾਨਕ ਦੇਵ ਜੀ ਹੀ ਸਨ। ਇਸ ਲਈ ਪੋਥੀ ਸਾਹਿਬ (ਜਿਸ ਵਿਚ ਕੇਵਲ ਨੌ ਗੁਰੂਆਂ ਦੀ ਹੀ ਬਾਣੀ ਹੈ) ਦਾ ਨਾਮ "ਆਦਿ ਗੁਰੂ ਗ੍ਰੰਥ ਸਾਹਿਬ ਰਖਕੇ ਸਿਖਾਂ ਨੂੰ ਟਪਲਾ ਦਿੱਤਾ ਗਿਆ ਹੈ। ਇਹ ਸਭ ਹਿੰਦੂ ਵਿਦਵਾਨਾਂ ਤੇ ਧਨਾਢ ਪੁਰਖਾਂ ਦੀ ਸ਼ੈਤਾਨੀ ਹੈ ਅਤੇ ਸਿਖ ਇਸ ਜਾਲ ਵਿਚ ਐਸੇ ਫਸੇ ਹਨ ਜੋ ਉਨ੍ਹਾਂ ਲਈ ਇਸ ਵਿਚੋਂ ਨਿਕਲਨਾ ਕਠਿਨ ਹੋ ਰਹਿਆ ਹੈ।

ਸਿਖਾਂ ਦੇ ਜੁਗੋ ਜੁਗ ਅਟਲ ਗੁਰੂ ਸ੍ਰੀ ਹਜ਼ੂਰ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ ਜੋ ਦਸਾਂ ਹੀ ਗੁਰੂਆਂ ਦੀ ਗੁਰਬਾਣੀ ਸੰਯੁਕਤ ਦਸਾਂ ਹੀ ਪਾਤਿਸ਼ਾਹੀਆਂ ਦੇ ਆਤਮਕ ਸਰੂਪ ਹਨ ਜਿਨ੍ਹਾਂ ਦੇ ਸਨਮੁਖ ਖੜੇ ਹੋਕੇ ਸਿਖ ਦਸੋਂ ਹੀ ਗੁਰੂ ਸਾਹਿਬਾਨ ਦੀ ਪਵਿਤਰ ਕਰਨੀ ਕਮਾਈ ਦਾ ਧਿਆਨ ਧਰਦੇ ਹਨ। ਯਾਂ ਤੇ ਜਿਸ ਬੀੜ ਅੰਦਰ ਦਸਮੇਸ਼ ਪਿਤਾ ਜੀ ਦੀ ਗੁਰਬਾਨੀ ਨਹੀਂ ਅਤੇ ਆਪਣੇ ਅੰਦਰ ਕੱਚੀ ਰਚਨਾ ਲਈ ਬੈਠੀ ਹੈ ਉਹਨੂੰ ਕਿਵੇਂ ਸਤਿਗੁਰੂ ਜੀ ਦੇ ਸਿਖ, ਆਪਣਾ ਜੁਗੋ ਜੁਗ ਅਟੱਲ ਗੁਰੂ ਮੰਨਣ ? ਸ੍ਰੀ ਹਜ਼ੂਰ

ਗੁਰੂ ਗ੍ਰੰਥ ਸਾਹਿਬ ਤੋਂ ਬਿਨ੍ਹਾਂ ਸਿਖਾਂ ਦਾ ਕੋਈ ਆਦਿ, ਮਧ ਜਾ ਅੰਤਮ ਗੁਰੂ ਨਹੀਂ।

## ਸ੍ਰੀ ਕਰਤਾਰਪੁਰੀ ਬੀੜ ਭੀ ਮੁਕੰਮਲ
## ਸ੍ਰੀ ਗੁਰੂ ਗਰੰਥ ਸਾਹਿਬ ਜੀ ਨਹੀਂ

ਗੁਰਮਤਿ ਨਗਰੀ ਖੋਜਿ ਖੋਜਾਈ। ਹਰਿ ਹਰਿ ਨਾਮੁ ਪਦਾਰਥੁ ਪਾਈ।

(ਸੂਹੀ ਮ: ੪-੫)

"ਪ੍ਰਾਚੀਨ ਬੀੜਾਂ ਵਾਰੇ ਭੁਲਾਂ ਦੀ ਸੋਧਨ" ਕ੍ਰਿਤ ਭਾ: ਜੋਧ ਸਿੰਘ ਐਮ. ਏ. ਦੀ ਪੁਸਤਕ ਸੰਨ ੧੯੪੭ ਈ: ਵਿਚ ਛਪੀ ਸੀ। ਜਿਸ ਵਿਚ ਜੀ: ਬੀ: ਸਿੰਘ ਦੀ ਖੋਜ ਪੁਸਤਕ "ਪ੍ਰਾਚੀਨ ਬੀੜਾਂ" ਵਾਰੇ ਆਪ ਜੀ ਦੀ ਕਿੰਤੂ ਹੈ। ਆਪ ਜੀ ਦਾ ਜ਼ਿਆਦਾ ਜ਼ੋਰ (ਇਸ ਪੁਸਤਕ ਵਿਚ) ਰਾਗ ਮਾਲਾ ਨੂੰ ਗੁਰਬਾਣੀ ਦੀ ਪੋਥੀ ਸਾਹਿਬ ਅੰਦਰ ਪੰਨੇ ੯੭੪ ਦੇ ਪਤਰ ਉਤੇ ਦੱਸਣ ਉਤੇ ਹੀ ਲਾਇਆ ਹੋਇਆ ਹੈ ਅਤੇ ਇਸ ਨੂੰ ਗੁਰੂ ਬਾਬੇ ਦਾ ਅੰਗ ਦਰਸਾਇਆ ਹੈ। ਆਪ ਜੀ ਨੇ ਅਪਣੀ ੧੯੪੫ ਈ: ਦੀ ਕਰਤਾਰਪੁਰੀ ਬੀੜ ਦੀ ਖੋਜ ਦਾ ਸਿੱਟਾ "ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ" ਨਾਮੀ ਪੁਸਤਕ ਸੰਨ ੧੯੬੮ ਵਿਚ ਛਪਵ ਕੇ ਪ੍ਰਗਟਾਇਆ ਹੈ। ਇਹ ਪੁਸਤਕ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਇਹ ਭੀ ਰਾਗ ਮਾਲਾ ਦੇ ਸੰਬੰਧ ਵਿਚ ਹੀ ਲਿਖੀ ਗਈ ਹੈ। ਇਹ ਪੁਸਤਕ ਪੜ੍ਹਨ ਤੋਂ ਇਹ ਸਿੱਟੇ ਨਿਕਲਦੇ ਹਨ ਕਿ—

(ੳ) ਜਗਾ ਜਗਾ ਹੜਤਾਲ ਫੇਰ ਕੇ ਕਈ ਸ਼ਬਦ ਮਿਟਾਏ ਹੋਏ ਹਨ ਕਈ ਹੜਤਾਲ ਫੇਰੀ ਹੋਈ ਜਗ੍ਹਾ ਉਤੇ ਭੀ ਫਿਰ ਹੋਰ ਸ਼ਬਦ ਲਿਖੇ ਹੋਏ ਹਨ।

(ਅ) ਅੰਕਾ ਦੀਆਂ ਭੁਲਾਂ ਜੋ ਪੁਸਤਕ ਦੇ ਪੰਨੇ "ਹ" ਉਤੇ ਦਰਜ ਹਨ, ਦਸ ਰਹੀਆਂ ਹਨ ਕਿ ਕਈ ਅੰਕ ਦੋਵਾਰਾ ਆਏ ਹਨ। ਕਈ ਪੰਨੇ ਲਗਾਏ ਹੀ ਨਹੀਂ ਗਏ ਕਈ ਵਰਕੇ ਖਾਲੀ ਭੀ ਪਏ ਹਨ।

(ੲ) ਪਤ੍ਰਿਆਂ ਨੂੰ ਨਵੇਂ ਹਾਸ਼ੀਏ ਲਗਾਏ ਗਏ ਹਨ, ਇਹ ਮਾਲੂਮ ਹੁੰਦਾ ਹੈ ਜੋ ਭਗਤ ਰਚਨਾ ਪਾਵਨ ਖਾਤਿਰ ਇਸ ਤਰ੍ਹਾਂ ਕੀਤਾ ਗਿਆ ਹੈ।

(ਸ) ਇਸ ਵਿਚ ਕਈ ਅਜੇਹੀਆਂ ਸੂਚਨਾਵਾਂ ਹਨ ਜਿਨ੍ਹਾਂ ਦਾ ਗੁਰਬਾਣੀ ਨਾਲ ਕੋਈ ਵਾਸਤਾ ਹੀ ਨਹੀਂ।

(ਹ) ਕਈ ਹੋਰ ਭੀ ਫਰਕ ਹਨ ਅਤੇ ਇਸ ਪੁਸਤਕ ਨੂੰ ਪੜ੍ਹਕੇ ਸ੍ਰੀ ਕਰਤਾਰ

ਪੁਰੀ ਬੀੜ ਦੇ ਕ੍ਰਿਸੀ ਖਾਰੀ ਬੀੜ ਦੀ ਨਕਲ ਹੋਣ ਦਾ ਪੂਰਾ ਪੂਰਾ ਸਬੂਤ ਮਿਲ ਜਾਂਦਾ ਹੈ।

(ਕ) ਆਪ ਜੀ ਦੇ ਅੱਠ ਅੱਠ ਪਤ੍ਰਿਆਂ ਦੀ ੧੨੩ ਸੈਂਚੀਆਂ ਦਾ ਹਿਸਾਬ ਭੀ ਅਜੀਬ ਹੈ। ਇਸ ਤਰ੍ਹਾਂ ੧੨੩ ਸੈਂਚੀਆਂ ਦੇ ੧੨੩×੮=੯੮੪ ਪਤਰੇ ਬਣਦੇ ਹਨ ੯੭੪ ਪਤਰੇ ਨਹੀਂ। ਆਪ ਨੇ ੮ ਸੈਂਚੀਆਂ ਦਾ ਤਤਕਰਾ ਮੰਨਿਆ ਹੈ ਜਿਸਦੇ ੮×੮=੬੪ ਪਤਰੇ ਬਣਦੇ ਹਨ! ਇਸ ਲਈ ਆਪ ਦਾ ਇਹ ਲਿਖਣਾ ਕਿ ਅੱਠਾਂ ਸੈਂਚੀਆਂ ਦਾ ਖਾਤਮਾ ਪਹਿਲੇ ਤਿੰਨ ਪਤਰੇ ਛਡਕੇ ੪੫ ਅੰਕ ਉਤੇ ਹੁੰਦਾ ਸੀ ਗਲਤ ਹੈ। ਅਤੇ ਨਵੀਂ ਸੈਂਚੀ ੪੬ ਅੰਕ ਤੋਂ ਆਰੰਭ ਹੁੰਦੀ ਭੀ ਗਲਤ ਹੈ ਕਿਉਂਕਿ ਤਤਕਰਾ ੨੦ ਪੰਨਿਆਂ ਉਤੇ ਖਤਮ ਹੋ ਗਿਆ ਮੰਨਿਆ ਹੈ।

ਇਹ ਪੋਥੀ ਸਾਹਿਬ ਸਤਿਗੁਰੂ ਅਰਜਨ ਦੇਵ ਜੀ ਨੇ ਵੱਡੀ ਗਾਖੜੀ ਘਾਲਣਾ ਘਾਲ ਕੇ ਸਾਰੇ ਗੁਰੂ ਸਾਹਿਬਾਨ ਦੀ ਗੁਰਬਾਣੀ ਨੂੰ ਰਾਗਾਂ ਅਨੁਸਾਰ ਕਰਕੇ ਆਪਣੇ ਸਿਖਾਂ ਅਤੇ ਔਣ ਵਾਲੀ ਸਿਖ ਨਸਲ ਹੀ ਨਹੀਂ ਸਾਰੀ ਲੁਕਾਈ (ਜੰਨਤਾ) ਵਾਸਤੇ ਗਲਤੀਆਂ ਅਤੇ ਅਸ਼ੁਧੀਆਂ ਤੋਂ ਮੁਬੱਰਾ ਅਤੇ ਠੀਕ ਜਨਤਕ ਬੋਲੀ ਪਿੰਗਲ ਰੀਤੀ, ਸਾਹਿਤਯਗੁਨ ਸੰਪੰਨ ਰਾਗਾਂ ਅਨੁਸਾਰ ਸਾਲ ਡੇਢ ਸਾਲ ਮੇਹਨਤ ਕਰਕੇ ਲਿਖਵਾਈ ਸੀ ਅਤੇ ਕੋਈ ਖਾਲੀ ਪਤਰਾ ਜਾ ਪੰਨਾ ਛਡਣਾ ਨਾ ਮੁਮਕਿਨ ਸੀ ਕਿਉ ਕਿ ਸਤਿਗੁਰੂ ਜੀ ਜਾਣਦੇ ਸਨ ਕਿ ਬੀੜ ਅੰਦਰ ਖਾਲੀ ਜਗ੍ਹਾ ਉਤੇ ਕੋਈ ਮਨਚਲਾ ਕਚੀ ਰਚਨਾ ਲਿਖ ਦੇਵੇਗਾ। ਸ਼ਬਦਾਂ ਦਾ ਜੋੜ ਹਰੇਕ ਰਾਗ ਦਾ ਧੁਰ ਵਾਰ ਦੀ ਰਚਨਾ ਤੱਕ ਕਿਸੀ ਕਾਰਨ 'ਦਤਾ ਗਿਆ ਹੈ ਜੋ ਦੱਸ ਰਹਿਆ ਹੈ ਕਿ ਭਗਤ-ਰਚਨਾ ਪਿਛੋਂ ਕਿਸੀ ਵਿਦਵਾਨ ਨੇ ਚਾੜ੍ਹੀ ਹੈ, ਨਹੀਂ ਤਾਂ ਮੀਜ਼ਾਨ ਸ਼ਬਦਾਂ ਦੀ ਭਗਤ ਰਚਨਾ ਦੇ ਅੰਤ ਧੁਰ ਹੁੰਦੀ।

ਭਾਈ ਜੋਧ ਸਿੰਘ ਜੀ ਦੇ ਬਹੁਤ ਦੇਰ ਮਗਰੋਂ ਸ੍ਰੀ ਹਰਿਨਾਮ ਦਾਸ ਜੀ ਉਦਾਸੀਨ ਨੇ ੪੦ ਕੁ ਬੀੜਾਂ ਦੀ ਖੋਜ ਸੰਨ ੧੯੫੪ ਤੋਂ ੧੯੬੯ ਤਕ ਕਰਕੇ ਆਪਣੀਆਂ ਵਿਚਾਰਾਂ ਨੂੰ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨਿ ਬੀੜਾਂ ਤੇ ਵਿਚਾਰ" ਪੁਸਤਕ ਵਿਚ ਸੰਨ ੧੯੬੯ ਵਿਚ ਛਪਵਾਇਆ ਹੈ। ਆਪ ਜੀ ਕਰਤਾਰਪੁਰੀ ਬੀੜ ਵਾਰੇ ਲਿਖਦੇ ਹਨ ਕਿ ਇਹ ਬੀੜ ਸਤਿਗੁਰੂ ਅਰਜਨ ਦੇਵ ਜੀ ਦੀ ਲਿਖਵਾਈ ਹੋਈ ਅਤੇ ਭਾ: ਗੁਰਦਾਸ ਜੀ ਦੀ ਲਿਖੀ ਹੋਈ ਹੇਠ ਲਿਖੀਆਂ ਵਜੂਹਾਤਾਂ ਦੀ ਵਜ੍ਹਾ ਨਾਲ ਨਹੀਂ ਹੈ। (ਪੜ੍ਹੋ ਉਕਤ ਪੁਸਤਕ ਪੰਨਾ ੭ ਤੋਂ ੨੩ ਤੱਕ)

(ੳ) ਇਕਦੇ ਪੰਨੇ ੪੦ ਉਤੇ ਗੁਰੂ ਅਰਜਨ ਦੇਵ ਜੀ ਦਾ ਲਿਖਿਆ ਹੋਇਆ ਮੂਲ ਮੰਤਰ ਇਕ ਛੋਟੇ ਕਾਗਜ਼ ਦੇ ਟੁਕੜੇ ਉਤੇ ਲਿਖਕੇ ਚਪਕਾਇਆ ਹੋਇਆ ਹੈ। (ਇਹ ਬੀੜ ਦਾ ਪੱਤਰਾ ਨਹੀ)। ਜਿਸ ਨੂੰ ਬੇਲ ਬੂਟਿਆਂ ਵਿਚ ਛੁਪਾਇਆ ਹੋਇਆ ਹੈ। 'ਇਸ ਦਾ ਪਤਾ ਪਤਰੇ ਨੂੰ ਪੁਠਿਉਂ ਪਾਸਿਉਂ ਵੇਖਣ ਤੇ ਲੱਗ ਜਾਂਦਾ ਹੈ ਕਿ ਇਹ ਟੁਕੜਾ ਜੋੜਕੇ ਪੂਰਾ ਪਤਰਾ ਬਣਾਇਆ ਗਿਆ ਹੈ।

ਪਰ ਭਾਈ ਜੋਧ ਸਿੰਘ ਜੀ ਇਸ ਨੂੰ ਪੰਨਾ ੨੯/੧ ਉਤੇ ਲਿਖਿਆ ਹੋਇਆ ਦਸਦੇ ਹਨ।

(ਅ) ਇਸ ਮੂਲ ਮੰਤਰ ਵਿਚ ਨਿਰਵੈਰੁ ਦੇ ਹਿਜੇ ਨਿਰਵੈਰ ਹਨ (ਭਾਵ ਅਖੀਰ ਦੇ ਰਾਰੇ ਨੂੰ ਔਂਕੜ ਨਹੀਂ) ਜੋ ਗਲਤ ਹੈ। ਸਤਿਗੁਰੂ ਜੀ ਇਹ ਗਲਤੀ ਨਹੀਂ ਕਰ ਸਕਦੇ ਸਨ

ਭਾਈ ਜੋਧ ਸਿੰਘ ਜੀ ਨੇ ਇਸ ਵਾਰੇ ਕੁਝ ਨਹੀਂ ਦਸਿਆ।

(ੲ) ਪੰਨਾ ੪੧ ਉਤੇ ਜੋਤੀ ਜੋਤਿ ਸਮਾਵਨੇ ਦੇ ਚਰਿਤ੍ਰਾਂ ਤੋਂ ਪਤਾ ਲਗਦਾ ਹੈ ਕਿ ਇਹ ਪੋਥੀ ਸਾਹਿਬ ਕਦੋਂ ਲਿਖੀ ਗਈ ?

ਭਾਈ ਜੋਧ ਸਿੰਘ ਜੀ ਭੀ ਆਪਣੀ ਪੁਸਤਕ ਦੇ ਪੰਨਾ ੪੫ ਉਤੇ ਚਰਿਤ੍ਰਾਂ ਦੀ ਪੁਸ਼ਟੀ ਕਰਦੇ ਹੋਏ ਇਨ੍ਹਾਂ ਨੂੰ ਕਰਤਾਰਪੁਰੀ ਬੀੜ ਦੇ ਪੰਨੇ ੨੫/੨ ਉਤੇ ਲਿਖਦੇ ਹਨ।

(ਸ) ਅੱਗੇ ਪਤਰੇ ਦੋ ਸਕਿਸਤਾ ਗੁਰਮੁਖੀ ਦੇ ਹਨ। ਜੋ ਗੁਰਬਾਣੀ ਨਹੀਂ ਬਲਕਿ ਰਸਾਇਣੀ ਨੁਸਖੇ ਹਨ। ਸ਼ਿਕਸਤਾ ਗੁਰਮੁਖੀ ਦੀ ਕਾਢ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਹੈ।

ਇਸ ਨੂੰ ਭਾ: ਜੋਧ ਸਿੰਘ ਜੀ ਨੇ ਆਪਣੀ ਪੁਸਤਕ ਦੇ ਪੰਨੇ ੪੩ ਉਤੇ ਮੰਨਿਆ ਹੈ ਕਿ ਇਹ ਪਾਰਾ ਮਾਰਨ ਦੀ ਵਿਧਿ ਲਿਖੀ ਹੋਈ ਹੈ।

(ਹ) ਇਸ ਬੀੜ ਵਿਚ ਪੰਨਾ ੪੧ ਪਹਿਲਾਂ ਹੈ ਤੇ ਪੰਨਾ ੪੦ ਇਸ ਤੋਂ ਬਾਦ ਹੈ ਅਤੇ ਤਤਕਰੇ ਵਿਚ ਭੀ ਇਸੀ ਤਰ੍ਹਾਂ ਹੈ। ਕੀ ਇਹ ਗਲਤੀ ਭੀ ਭਾ: ਗੁਰਦਾਸ ਜੀ ਜਾਂ ਸਤਿਗੁਰੂ ਜੀ ਜਾਂ ਸਤਿਗੁਰੂ ਜੀ ਤੋਂ ਹੋ ਗਈ ? ਇਸ ਵਿਚ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਸ਼ਿਕਸਤਾ ਗੁਰਮੁਖੀ ਦੀ ਕੀ ਲੋੜ ਸੀ ? ਭਾਈ ਜੋਧ ਸਿੰਘ ਨੇ ਇਸ ਵਾਰੇ ਕੁਛ ਨਹੀਂ ਲਿਖਿਆ।

(ਕ) ਪੰਨਾ ੮੯ ਉਤੇ ਤੀਜਾ ਲੇਖ "ਜਪੁ ਗੁਰੂ ਰਾਮ ਦਾਸ ਜੀ ਦੇ ਨਕਲ ਦਾ ਨਕਲ ਹੈ।" ਭਾਵ ੮੯ ਸ੍ਰੀ ਰਾਮ ਦਾਸ ਜੀ ਦਾ ਲਿਖਿਆ ਹੋਇਆ, ਦੂਜਾ ਉਸਦੇ ਅਗੋਂ (ਦੂਜੀ) ਨਕਲ ਹੋਈ ਅਤੇ ਤੀਜੇ ਇਹ ਤੀਜੀ ਥਾਂ ਨਕਲ ਹੈ। ਇਸ ਤੋਂ ਪਤਾ ਲਗਦਾ ਹੈ ਕਿ ਅਸਲ ਕਾਪੀ ਤੋਂ ਇਹ ਤੀਜੀ ਥਾਂ ਨਕਲ ਹੈ। ਫਿਰ ਪਤਾ ਨਹੀਂ ਕਿ ਇਹ "ਆਦਿ ਬੀੜ" ਕਿਸ ਤਰ੍ਹਾਂ ਬਣ ਗਈ?

(ਖ) ਇਹ ਭਾਈ ਬੰਨੋ ਵਾਲੀ ਕਿਸੇ ਅਸ਼ੁਧ ਕਾਪੀ ਦੀ ਕਾਪੀ ਹੈ। ਕਿਉਂਕਿ ਇਸ ਦੇ ਮਾਰੂ ਰਾਗ ਵਿਚ ਮੀਰਾਂ ਬਾਈ ਦਾ ਸ਼ਬਦ ਲਿਖ ਕੇ ਕਲਮ ਨਾਲ ਕਟਿਆ ਹੋਇਆ ਹੈ। ਇਸ ਨੂੰ ਭਾ: ਜੋਧ ਸਿੰਘ ਜੀ ਭੀ ਆਪਣੀ ਪੁਸਤਕ ਦੇ ਪੰਨੇ ੧੦੬ ਉਤੇ ਕਟਿਆ ਹੋਇਆ ਮੰਨਦਾ ਹੈ। ਇਸ ਦੇ ਤਤਕਰੇ ਦਾ ਅਖੀਰੀ ਪਾਠ "੯੭੪ ਰਾਗਮਾਲਾ ਤਥਾ ਸਿਘਲਾ ਦੀਪ ਸਿਵਨਾਭ ਰਾਜੇ ਕੀ ਵਿਧੀ" ਲਿਖਿਆ ਹੋਇਆ ਹੈ ਜਿਸਦਾ ਅਰਥ ਹੈ ਕਿ ਪੰਨਾ ੯੭੪ ਤੋਂ ਰਾਗਮਾਲਾ ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ (ਸਿੰਘਲਦੀਪ) ਕੀ ਅਤੇ ਸਿਆਹੀ ਦੀ ਬਿਧਿ ਬਾਣੀਆਂ ਲਿਖੀਆਂ ਹੋਈਆ ਹਨ। ਜਦ ਮੀਰਾਂ ਬਾਈ ਦਾ ਸ਼ਬਦ ਤੇ ਹਕੀਕਤ ਰਾਹ ਮੁਕਾਮ ਦਾ ਸਾਫ ਜ਼ਿਕਰ ਮਿਲ ਰਹਿਆ ਹੈ ਤਾਂ ਇਹ ਭਾਈ ਗੁਰਦਾਸ ਜੀ ਵਾਲੀ ਬੀੜ ਕਿਸ ਤਰ੍ਹਾ ਬਣੀ? ਸੋਢੀਆਂ ਨੇ ਸਿੱਖਾਂ ਨੂੰ ਭੁਲੇਖਾ ਦੇਣ ਲਈ ਇਹ ਬਾਣੀਆਂ ਕਢ ਦਿਤੀਆਂ ਹਨ।

(ਗ) ਇਸ ਬੀੜ ਦੀ ਹੋਰ ਸਹੀ ਪਰਖ ਵਾਸਤੇ ਇਸ ਬੀੜ ਦੇ ਅੱਖਰਾਂ ਦੀ ਬਣਤਰ ਹੈ ਜੋ ਇਸ ਬੀੜ ਨੂੰ ਸੰਮਤ ੧੮੦੦ ਦੇ ਲਗਭਗ ਦੀ ਦਸਦੇ ਹਨ। ਇਸ ਵੇਲੇ ਤਕ ਗੁਰਮੁਖੀ ਅਖਰ ਆਪਣੀਆਂ ਸ਼ਕਲਾਂ ਨਾਗਰੀ ਸ਼ਾਰਦਾ ਟਾਂਕਰੀ ਤੋਂ ਅਲਗ ਕਰ ਚੁਕੇ ਸਨ। ਸਾਰਿਆਂ ਤੋਂ ਪੁਰਾਣੀਆਂ ਲਿਖਤਾਂ ਵਿਚ ਹਾਹਾ ਤੇ ਲੱਲਾ ਵਿਚਾਰਨ ਜੋਗ ਹਨ। ਹਾਹੇ ਦੇ ਵਿਚ ਵਲ ਪਾਕੇ ਇਸ ਦੀ ਡੰਡੀ ਦਾ ਵਿਚਕਾਰ ਖਮਦਾਰ ਕੀਤਾ ਹੋਇਆ ਹੁੰਦਾ ਹੈ ਅਤੇ ਲੱਲਾ ਠੀਕ ਨਾਗਰੀ ਅੱਖਰ ਦੇ 'ल' ਦੀ ਤਰ੍ਹਾਂ ਹੀ ਹੁੰਦਾ ਹੈ।

ਇਹ ਹਨ ਇਕ ਗੁਰਮਤਿ ਖੋਜੀ ਸੱਜਨ ਦੇ ਕਰਤਾਰਪੁਰੀ ਬੀੜ ਬਾਰੇ ਵਿਚਾਰ ਜੋ ਆਪਣੀ ਪੁਸਤਕ ਦੇ ਪੰਨੇ ੮੮ ਉਤੇ ਫਿਰ ਲਿਖਦੇ ਹਨ ਕਿ ਮੈਂ ਕੇਵਲ ਖੋਜ ਦੇ ਅਧਾਰ ਤੇ ਪੁਛਦਾ ਹਾਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਰਲੋਕ ਗਮਨ ਦੀ ਤਿਥਿ ਦਸਣ ਵਾਲੀ ਬੀੜ ਸ੍ਰੀ ਅਰਜਨ ਦੇਵ ਜੀ ਦੀ ਲਿਖਵਾਈ ਹੋਈ ਕਿਸ ਤਰ੍ਹਾ ਹੋ ਸਕਦੀ ਹੈ? ਯਾ ਤੇ ਬੀੜ ਆਪਣੇ ਅੰਦਰ ਭਗਤਾਂ ਭਟਾਂ ਦੀ ਰਚਨਾ ਲਈ ਬੈਠੀ

ਹੈ ਜੋ ਕਿਸੀ ਖਾਰੀ ਬੀੜ ਦੀ ਤੀਜੀ ਥਾਂ ਨਕਲ ਹੈ । ਜਿਸ ਵਿਚ ਦਸ਼ਮੇਸ਼ ਪਿਤਾ ਜੀ ਦੀ ਗੁਰਬਾਣੀ ਹੈ ਹੀ ਨਹੀਂ । ਉਹ ਕਿਵੇਂ ਖਾਲਸੇ ਦਾ ਜੁਗੋ ਜੁਗ ਅੱਟਲ ਗੁਰੂ ਕਿਹਾ (ਆਖਿਆ) ਜਾ ਸਕਦਾ ਹੈ ? ਬਿਨਾ ਵਿਚਾਰੇ ਲਕੀਰ ਨੂੰ ਐਵੇਂ ਪਿੱਟੀ ਜਾਣਾ ਸ਼ੋਭਦਾ ਨਹੀਂ ।

## ਸ਼ਰਧਾ ਅੰਧਵਿਸ਼ਵਾਸ

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ।
ਅਕਲੀ ਪੜ੍ਹਿਕੈ ਬੁਝੀਐ ਅਕਲੀ ਕੀਚੈ ਦਾਨੁ ।
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ।

(ਸਲੋਕ ਮ ੧-੨੦ ਸਾਰੰਗ ਕੀ ਵਾਰ)

ਸ਼ਰਧਾ ਲਿਆਵਣ ਦੀ ਅਸਲ ਕਸੌਟੀ ਮਨੁਖ ਦੀ ਅਪਣੀ ਅਕਲ ਹੈ । ਜਦ ਕੋਈ ਗੱਲ ਕਿਸੀ ਮਨੁੱਖ ਦੇ ਮਨ ਵਿਚ ਅਕਲ (ਬੁਧੀ) ਦਆਰਾ ਸਮਾ ਜਾਂਦੀ ਹੈ ਤਾਂ ਉਸ ਮਨੁਖ ਵਿਚ ਉਸ ਵਾਰੇ ਸ਼ਰਧਾ ਉਪਜਦੀ ਹੈ । ਆਤਮਿਕ ਉੱਨਤੀ ਲਈ ਗੁਰੂ ਜੀ ਸਿਖ ਦੀ ਅਕਲ ਨੂੰ ਬੇਦਖਲ ਨਹੀਂ ਕਰਦੇ । ਉਹ ਤਾਂ ਸਿਖ ਨੂੰ ਸਗਵਾਂ ਕਹਿੰਦੇ ਹਨ ਕਿ—

"ਪਹਿਲਾਂ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ" ।

(ਸ਼ਲੋਕ ਵਾਰਾਂ ਤੋਂ ਵਧੀਕ ਮ: ੫-੫੦)

ਭਾਵ ਗੁਰਮਤਿ ਨੂੰ ਪਹਿਲਾਂ ਚੰਗੀ ਤਰ੍ਹਾਂ ਸਮਝਕੇ ਜ਼ਿਹਨ-ਨਸ਼ੀਨ ਕਰੋ । ਅਕਲ ਨਾਲ ਤੋਲੋ, ਫਿਰ ਇਸ ਨੂੰ ਅਪਣਾਓ । ਹੋਰ ਭੀ ਸਪਸ਼ਟ ਕਰਕੇ ਫੁਰਮਾਂਦੇ ਹਨ ਕਿ—

"ਜੇ ਕੋ ਕਹੈ ਕਰੈ ਵੀਚਾਰੁ" । (ਜਪੁ)

ਭਾਵ ਜੇ ਕੋਈ ਸ਼ੰਕਾ ਹੈ ਤਾਂ ਸਾਡੇ ਨਾਲ ਵਿਚਾਰ ਕਰੋ ਭਾਵ ਉਸ ਸ਼ੰਕਾ ਨੂੰ ਨਿਵਰਤਿ ਕਰਨ ਲਈ ਗੁਰਬਾਣੀ ਨੂੰ ਖੋਜੋ ਐਵੇਂ ਕੋਈ ਗੱਲ ਨਾ ਮੰਨੋ । ਵਾਹਿਗੁਰੂ ਨੇ ਤੁਹਾਨੂੰ ਵਿਚਾਰ ਸ਼ਕਤੀ ਦਿਤੀ ਹੈ । ਉਸ ਤੋਂ ਫਾਇਦਾ ਉਠਾਓ । ਜੇ ਕੋਈ ਐਵੇਂ ਆਖੇ ਕਿ ਫਲਾਣੇ ਗ੍ਰੰਥ ਵਿਚ ਗੁਰੂ ਜੀ ਬਰਤ ਰਖਣ ਵਾਸਤੇ ਕਹਿ ਗਏ ਹਨ ਤਾਂ ਗੁਰਬਾਣੀ ਅੰਦਰੋਂ ਇਸ ਵਾਰੇ ਪੜਤਾਲ ਕਰੋ । ਪੜਤਾਲ ਅਤੇ ਖੋਜ ਗੁਰਸਿਖ ਨੂੰ ਅਸਰਧਕ ਨਹੀਂ ਬਣਾਉਂਦੀ । ਇਸ ਲਈ ਜਦੋਂ ਗੁਰੂ ਜੀ ਗੁਰਬਾਣੀ ਵਿਚ ਫਰਮਾਉਂਦੇ

ਹਨ ਕਿ—

"ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ"। ੨੪ (ਅਨੰਦੁ)

ਤਾਂ ਸਿਖ ਕਿਉਂ ਨਾ ਭਗਤ ਭਟ ਰਚਨਾਵਾਂ ਨੂੰ ਪੜਚੋਲੇ ? "ਕਿਉਂ ਨਾ ਗੁਰਬਾਣੀ ਨੂੰ ਚੰਗੀ ਤਰ੍ਹਾਂ ਰਿੜਕੇ (ਪੜ੍ਹੇ) ਅਤੇ ਕੱਚੀ ਰਚਨਾ (ਜੋ ਗੁਰਮਤਿ ਤੋਂ ਪ੍ਰਤਿਕੂਲ ਹੈ) ਨੂੰ ਦੂਰ (ਕਢਣ) ਕਰਨ ਦਾ ਉਪਰਾਲਾ ਕਰੇ ? ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ" ਦਾ ਆਦੇਸ਼ ਸਿਖਾਂ ਪ੍ਰਤੀ ਸਤਿਗੁਰੂ ਜੀ ਦਾ ਹੈ, ਮੇਰੇ ਵਰਗੇ ਭੁਲੱੜ ਦਾ ਨਹੀਂ। ਸਤਿਗੁਰੂ ਜੀ ਹੋਰ ਭੀ ਲਿਖਦੇ ਹਨ ਕਿ—

"ਨਾਨਕ ਕਚਿੜਿਆਂ ਸਿਉ ਤੋੜਿ ਢੂੰਢਿ ਸਜਣ ਸੰਤ ਪਕਿਆ"।

(ਸਲੋਕ ਡਖਣੇ ਮ: ੫–੨੨)

ਕਰਤਾਰ ਪੁਰੀ ਬੀੜ ਦੇ ਉਤਾਰਿਆਂ ਦਾ ਨਾਉਂ ਛਾਪੇਖਾਨੇ ਵਾਲਿਆਂ ਨੇ "ਆਦਿ ਗੁਰੂ ਗ੍ਰੰਥ ਸਾਹਿਬ" ਰਖਕੇ ਪ੍ਰਚਾਰਿਆ ਹੈ, ਜੋ ਦਸਮ ਗੁਰਬਾਣੀ ਤੋਂ ਸਖਣੀ ਹੈ ਅਤੇ ਕਿਸੀ ਖਾਰੀ ਬੀੜ ਦਾ ਉਤਾਰਾ ਹੈ ਜਿਹਾ ਕਿ ਪਿਛੇ ਲਿਖਿਆ ਜਾ ਚੁਕਿਆ ਹੈ। ਇਸ ਵਿਚ ਦੀ ਕੱਚੀ ਭਗਤ ਭਟ ਰਚਨਾ ਨੇ ਕਈ ਦੇਹਧਾਰੀ ਗੁਰੂ ਬਣਾ ਦਿਤੇ ਹਨ ਜੋ ਦਸਮੇਸ਼ ਜੀ ਦੇ ਅੰਤਮ ਫੈਸਲੇ ਅੰਮ੍ਰਿਤ ਛਕਨ ਤੋਂ ਭੀ ਮੁਨਕਿਰ ਹਨ ਅਤੇ ਗੁਰਸਿਖਾਂ ਨੂੰ ਮੁੜ ਪੁਰਾਣੇ ਹਿੰਦੂ ਕਰਮ ਕਾਂਡਾ ਵਿਚ ਫਸਾ ਰਹੇ ਹਨ ? ਗੁਰ ਸਿਖ ਅਜੀਬ ਅੜਾਉਣੀ (ਕੁੜਕੀ) ਵਿਚ ਫਸ ਗਏ ਹਨ। ਹੁਣ ਕੋਈ ਦਸਮ ਗੁਰਬਾਣੀ ਤੇ ਕਵੀਆਂ ਦੀ ਰਚਨਾ ਵਾਲੀ ਸੈਂਚੀ ਨੂੰ ਦਸਮ ਗੁਰੂ ਗ੍ਰੰਥ ਸਾਹਿਬ, ਕੋਈ ਸਰਬ ਲੋਹ ਨੂੰ ਸ੍ਰੀ ਸਰਬ ਲੋਹ ਗ੍ਰੰਥ ਸਾਹਿਬ, ਕੋਈ ਨਾ ਮੁਕੰਮਲ ਪੋਥੀ ਸਾਹਿਬ ਆਦਿ ਗੁਰੂ ਗ੍ਰੰਥ ਸਾਹਿਬ (ਜਿਸ ਵਿਚ ਭਗਤ ਭਟ ਰਚਨਾ ਹੈ) ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਮੰਨ ਰਹਿਆ ਹੈ। ਅਸਲ ਸ੍ਰੀ ਹਜ਼ੂਰ ਗ੍ਰੰਥ ਸਾਹਿਬ (ਦਸਮ ਗੁਰ ਗਿਰਾ ਸਮੇਤ ਭਗਤ ਭਟ ਰਚਨਾ ਤੋਂ ਮੁਬੱਰਾ) ਜਿਸ ਨੂੰ ਸਤਿਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਵਨ ਤੋਂ ਪਹਿਲਾਂ ਗੁਰ ਗੱਦੀ ਬਖਸ਼ ਗਏ ਸਨ ਜੋ ਨਿਰੋਲ ਦਸਾਂ ਹੀ ਗੁਰੂ ਸਾਹਿਬਾਨ ਦੀ ਗੁਰਬਾਣੀ ਸੀ ਦੇ ਪਰਚਾਰ ਦਾ ਕੋਈ ਭੀ ਬਾਨਣੂ ਨਹੀਂ ਬੰਨ੍ਹ ਰਹਿਆ ?

ਇਹ ਸਭ ਕੁਝ ਲਿਖਣ ਦਾ ਅਸਲ ਪਰਯੋਜਨ ਤਾਂ ਖਾਰੀ ਬੀੜ ਕੀ ਹੈ, ਕਦੋਂ ਤੇ ਕਿਸ ਨੇ ਲਿਖੀ, ਕਿਸ ਨੇ ਮਨਜ਼ੂਰ ਕੀਤੀ ? ਆਦਿ ਦਾ ਹੈ। ਇਸ ਵਾਰੇ ਇਕ

ਖੋਜ ਭਰਪੂਰ ਵਿਚਾਰ ਦੁਆਰਾ ਹੋਰ ਰੋਸ਼ਨੀ ਪਾਈ ਜਾਂਦੀ ਹੈ।

## ਇਕ ਡੂੰਘੀ ਵਿਚਾਰ

"ਖੋਜਤ ਖੋਜਤ ਦਰਸ਼ਨ ਚਾਹੇ। ਭਾਂਤਿ ਭਾਂਤਿ ਬਨਬਨ ਅਵਗਾਹੇ।"

(ਮਾਝ ਮ: ੫-੧੨)

ਸਤਿਗੁਰੂ ਨਾਨਕ ਦੇਵ ਜੀ ਆਪਣੇ ਪ੍ਰਦੇਸ਼ਾਂ ਦੇ ਸਫਰਾਂ ਸਮੇਂ ਕਈ ਗੁਰਮੁਖ ਸਜਨਾਂ ਨੂੰ ਗੁਰਮਤਿ ਦੇ ਪਰਚਾਰ ਹਿੱਤ ਮੰਜੀਆਂ ਬਖਸ਼ ਆਏ ਸਨ ਅਤੇ ਉਨ੍ਹਾਂ ਨੂੰ ਆਪਣੀ ਰਚੀ ਗੁਰਬਾਣੀ ਦੀ ਨਕਲ ਕਰਕੇ ਪਰਚਾਰ ਹਿਤ ਜ਼ਰੂਰ ਬਖਸ਼ੀ ਹੋਵੇਗੀ ਨਹੀਂ ਤਾਂ ਮੰਜੀਆਂ ਥਾਪਣ ਦਾ ਕੋਈ ਲਾਭ ਨਹੀਂ ਦਿਖਦਾ ? ਇਸੀ ਤਰ੍ਹਾਂ ਸਤਿਗੁਰੂ ਅਮਰ ਦਾਸ ਜੀ ਨੇ ਭੀ ੨੨ ਮੰਜੀਆਂ (ਗੁਰਮਤਿ ਪ੍ਰਚਾਰ ਕੇਂਦਰ), ਜਗਾ ਜਗਾ ਸਥਾਪਤਿ ਕੀਤੀਆਂ ਸਨ। ਇਨ੍ਹਾਂ ਗੁਰਮਤਿ ਮਰਕਜ਼ਾਂ ਲਈ ਭੀ ਪ੍ਰਚਾਰ ਹਿਤ ਗੁਰਬਾਣੀ ਦੀਆਂ ਲਿਖਤੀ ਸੈਂਚੀਆਂ ਦਿਤੀਆਂ ਗਈਆਂ ਸਨ। ਪ੍ਰੰਤੂ ਕਿਸੀ ਭਗਤ ਦੇ ਮਠਾਧੀਸ਼ ਜਾਂ ਦੇਹੁਰੇ ਦੇ ਪੁਜਾਰੀ ਨੂੰ ਕੋਈ ਭੀ ਮੰਜੀ ਨਹੀਂ ਦਿਤੀ ਗਈ। ਹਾਲਾਂ ਕਿ ਘੁਮਾਣ ਜ਼ਿਲਾ ਗੁਰਦਾਸਪੁਰ ਵਿਖੇ ਸ੍ਰੀ ਨਾਮ ਦੇਵ ਜੀ ਦਾ ਦੇਹੁਰਾ ਹੈ, ਜਿਸ ਦੇ ਪੁਜਾਰੀ ਹਰ ਸਾਲ ਮਾਘ ਦੀ ਸੰਗ੍ਰਾਂਤਿ ਨੂੰ ਇਕੱਠ ਕਰਦੇ ਹਨ। ਜੇ ਭਗਤਾਂ ਦੀ ਰਚਨਾ ਗੁਰਬਾਣੀ ਦੀ ਪੋਥੀ ਸਾਹਿਬ ਅੰਦਰ ਗੁਰੂ ਅਰਜਨ ਦੇਵ ਜੀ ਦੀ ਲਿਖਵਾਈ ਹੋਈ ਹੁੰਦੀ ਤਾਂ ਇਸ ਘੁਮਾਣ ਕੇਂਦਰ ਦੀ (ਜੇ ਗੁਰੂ ਅਮਰਦਾਸ ਜੀ ਦੇ ਚੇਤੇ ਨਹੀਂ ਰਿਹਾ) ਗੁਰੂ ਅਰਜਨ ਦੇਵ ਜੀ ਜ਼ਰੂਰ ਸਾਰ ਲੈਂਦੇ। ਭਗਤਾਂ ਦੇ ਕਿਸੀ ਕੇਂਦਰ ਉਤੇ ਮੰਜੀ ਸਥਾਪਨ ਨਾ ਕਰਨਾ ਸਿੱਧ ਕਰਦਾ ਹੈ ਜੋ ਗੁਰੂ ਅਰਜਨ ਦੇਵ ਜੀ ਨੇ ਪੋਥੀ ਸਾਹਿਬ ਅੰਦਰ ਭਗਤ ਰਚਨਾ ਚੜ੍ਹਾਈ ਹੀ ਨਹੀਂ। ਅਤੇ ਨਾਹੀ ਭਗਤਾਂ ਦੇ ਡੇਰੇ, ਠਿਕਾਣੇ ਆਦਿ ਗੁਰਮਤਿ ਪ੍ਰਚਾਰ ਦੇ ਟਿਮਟਿਮਾਂਦੇ ਦੀਵੇ ਹੀ ਹਨ। ਜ਼ਰਾ ਇਹ ਠਿਕਾਣੇ ਜਾਕੇ ਦੇਖੋ ਤਾਂ ਸਹੀ ?

ਇਕ ਹੋਰ ਸੋਚਣ ਵਾਲੀ ਇਹ ਗੱਲ ਹੈ ਕਿ ਭਾਰਤ ਅੰਦਰ ਅਨੇਕਾਂ ਭਗਤਾਂ ਜੋਗੀਆਂ ਨਾਥਾਂ, ਸਾਧੂਆਂ ਆਦਿ ਦੀ ਰਚਨਾ ਬਥੇਰੀ ਮਿਲਦੀ ਹੈ ਅਤੇ ਬੀੜ ਅੰਦਰ ਆਏ ਭਗਤਾਂ ਦੀ ਰਚਨਾ ਉਨ੍ਹਾਂ ਦੇ ਇਲਾਕਿਆਂ (ਪ੍ਰਾਂਤਾਂ) ਵਿਚ ਹੋਰ ਭੀ ਮਿਲਦੀ ਹੈ ਜਿਵੇਂ ਜੈਦੇਵ ਜੀ ਦਾ ਗੀਤ ਗੋਬਿੰਦ, ਨਾਮਦੇਵ ਜੀ ਦੇ ਮਰਾਠੀ ਵਿਚ ਅਭੰਗ ਆਦਿ। ਫਿਰ ਪਤਾ ਨਹੀਂ ਇਨ੍ਹਾਂ ੧੪, ੧੫ ਭਗਤਾਂ ਦੀ ਹੀ ਅਪੂਰਨ ਰਚਨਾ ਆਦਿ ਬੀੜ ਅੰਦਰ ਕਿਉਂ ਹੈ ?

ਸਤਿਗੁਰੂ ਨਾਨਕ ਦੇਵ ਜੀ ਨਾਲ ਜੋਗੀਆਂ ਦੀ ਚਰਚਾ ਹੋਈ ਜਿਸ ਦਾ ਜ਼ਿਕਰ ਸਿਧ ਗੋਸਟਿ ਵਿਚ ਹੈ। ਸ੍ਰੀ ਗੋਰਖ ਨਾਥ, ਚਰਪਟ ਨਾਥ, ਚੌਰੰਗੀ ਨਾਥ, ਰਤਨ ਨਾਥ ਆਦਿ ਦੀਆਂ ਰਚਨਾਵਾਂ ਭੀ ਭਾਰਤ ਅੰਦਰ ਪਾਈਆਂ ਜਾਂਦੀਆਂ ਹਨ। ਇਨ੍ਹਾਂ ਜੋਗੀਆਂ ਸਿਧਾਂ ਦੀਆਂ ਰਚਨਾਵਾਂ ਨੂੰ ਕਿਉਂ ਭੁਲਾ ਦਿੱਤਾ ਗਿਆ ? ਦਖਣੀ ਭਾਰਤ ਦੇ ਆਲਾਵਰ ਭਗਤ, ਮਹਾਰਾਸ਼ਟਰ ਦੇ ਤੁਕਾਰਾਮ ਗਿਆਨ ਦੇਵ, ਬੰਗਾਲ ਦੇ ਮਹਾਂ ਪ੍ਰਭੂ ਚੈਤੰਨਯ ਆਦਿ ਦੀਆਂ ਰਚਨਾਵਾਂ ਕਿਉਂ ਵਿਸਰ ਗਈਆਂ। ਕੀ ਇਹ ਭਗਤੀ ਭਗਤ ਨਹੀਂ ਸਨ ? ਇਨ੍ਹਾਂ ਰਚਨਾਵਾਂ ਦਾ ਬੀੜ ਅੰਦਰ ਨਾ ਹੋਣਾ ਹੋਰ ਭੀ ਸਾਬਤ ਕਰਦਾ ਹੈ ਕਿ ੧੪ ਭਗਤਾਂ ਦੀ ਰਚਨਾ ਅਤੇ ਸ਼ੇਖ ਜੀ ਦੀ ਬਾਣੀ ਸੋਚ ਵਿਚਾਰ ਕੇ ਹਕੂਮਤ ਦੀ ਸ਼ਹਿ ਨਾਲ ਸਤਿਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਮਗਰੋਂ ਗੁਰਬਾਣੀ ਨਾਲ ਰਲਾ ਕੇ ਪਾਈ ਗਈ ਹੈ। ਤਾਂ ਹੀ ਇਸ ਸੰਗ੍ਰਹ ਦਾ ਨਾਉਂ ਖਾਰੀ (ਦਾਗੀ, ਧੱਬੇ ਵਾਲੀ) ਬੀੜ ਮਸ਼ਹੂਰ ਹੋ ਗਿਆ। ਅਤੇ ਉਤਾਰੇ ਭੀ ਇਸੀ ਖਾਰੀ ਬੀੜ ਦੇ ਹੀ ਮਿਲਦੇ ਹਨ। ਹੱਤਾ ਕਿ ਕਰਤਾਰ ਪੁਰੀ ਮੌਜੂਦਾ ਬੀੜ ਭੀ ਇਸੀ ਖਾਰੀ ਬੀੜ ਦੀ ਨਕਲ ਹੈ।

ਅਸਚਰਜ ਤਾਂ ਇਸ ਬਾਤ ਦਾ ਹੈ ਕਿ ਇਨ੍ਹਾਂ ਚੌਦਾਂ ਪੰਦਰਾਂ ਭਗਤਾਂ ਦੀ ਰਚਨਾ ਤੋਂ ਬਿਨਾਂ ਖਾਰੀ ਬੀੜਾਂ ਅੰਦਰ ਡੂਮਸਤੇ ਬਲਵੰਤ ਦੀ ਵਾਰ, ਬਾਬਾ ਸੁੰਦਰ ਜੀ ਦੀ ਗਰੜ ਪੁਰਾਨ ਦੀ ਸੱਦ, ਅਤੇ ਗੁਰੂ ਸਾਹਿਬਾਨ ਨੂੰ ਸ੍ਰੀ ਰਾਮ ਚੰਦ੍ਰ ਕ੍ਰਿਸ਼ਨ, ਕੱਛ, ਮੱਛ ਬਰਾਹ (ਸੂਰ) ਆਦਿ ਦਾ ਅਵਤਾਰ ਦਸਣ ਵਾਲੇ ਭੱਟਾਂ ਦੀ ਭੀ ਰਚਨਾ ਹੈ। ਕੀ ਇਹ ਭੀ ਭਗਤ ਹੋ ਗੁਜ਼ਰੇ ਹਨ ? ਅਤੇ ਕੀ ਗੁਰੂਆਂ ਨੂੰ ਸੂਰ ਤਕ ਲਿਖਣ (ਕਹਿਣ) ਵਾਲੇ ਦੀ ਰਚਨਾ ਸਿਖ ਕਿਆਮਤ ਤਕ ਸੁਣਦੇ ਰਹਿਣਗੇ ? ਜੇ ਨਹੀਂ ਤਾਂ ਅਜੇਹੀਆਂ ਅਪਜਸੀ ਤੇ ਕਚੀਆਂ ਰਚਨਾਵਾਂ ਬੀੜ ਅੰਦਰ ਰਖਣ ਦਾ ਕੀ ਲਾਭ ਹੈ ?

## ਹਕੂਮਤ ਵਲੋਂ ਲਿਖਾਈ ਗਈ ਬੀੜ ਦਾ ਕੀ ਬਣਿਆ ?

"ਗੁਰ ਨਾਲਿ ਤੁਲਿ ਨ ਲਗਈ ਖਜਿ ਡਿਠਾ ਬ੍ਰਹਮੰਡੁ"

(ਸਿਰੀ ਰਾਗ ਮ: ੫–੫੦)

ਜੇਹੜੀ ਮਿਲਗੋਭਾ ਬੀੜ ਹਿੰਦੂ ਮੁਸਲਿਮ ਵਿਦਵਾਨਾਂ ਦੇ ਦਿਮਾਗ ਸੋਚੀ ਅਤੇ ਹਕੂਮਤ ਦੀ ਸ਼ਹਿ ਨਾਲ ਲਿਖਵਾ ਕੇ ਹਰਿ ਮੰਦਿਰ ਸਾਹਿਬ ਅੰਮ੍ਰਿਤਸਰ ਵਿਖੇ ਪ੍ਰਕਾਸ਼ ਕੀਤੀ ਗਈ ਸੀ ਉਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਕਰਤਾਰਪੁਰ ਲੈ ਆਏ ਸਨ

ਅਤੇ ਬਾਬਾ ਗੁਰਦਿੱਤਾ ਜੀ ਦੇ ਸਪੁਤਰ ਜੋ ਬੀਬੀ ਨੱਤੀ (ਨਿਹਾਲ ਕੌਰ) ਜੀ ਦੀ ਕੁਖੋਂ ਕਰਤਾਰਪੁਰ ਜਨਮੇਂ ਸਨ ਉਹਨਾ ਪਾਸ ਹੀ ਛਡ ਗਏ ਸਨ ਅਤੇ ਉਥੇ ਹੀ ਧੀਰਮਲ ਜੀ ਦੇ ਕਬਜ਼ੇ ਵਿਚ ਰਹੀ। ਕਿਉਂਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਟੱਕਰ ਮੌਕੇ ਦੀ ਮੁਸਲਮਾਨੀ ਹਕੂਮਤ ਨਾਲ ਹੋ ਗਈ ਸੀ ਇਸ ਲਈ ਗੁਰੂ ਜੀ ਨੇ ਨਾ ਤਾਂ ਆਪਣੀ ਵਲੋਂ ਗੁਰਬਾਣੀ ਉਚਾਰੀ ਅਤੇ ਨਾ ਹੀ ਗੁਰਗੱਦੀ ਵੇਲੇ ਗੁਰਬਾਣੀ ਦੀ ਪੋਥੀ ਸਾਹਿਬ ਨਿਸ਼ਾਨੀ ਵਜੋਂ ਦੇਣੀ ਜ਼ਰੂਰੀ ਸਮਝੀ ਗਈ ਗੁਰੂ ਹਰਿ ਰਾਏ ਤੇ ਗੁਰੂ ਹਰਿ ਕ੍ਰਿਸ਼ਨ ਜੀ ਨੇ ਭੀ ਗੁਰਬਾਣੀ ਆਪਣੀ ਵਲੋਂ ਨਹੀਂ ਉਚਾਰੀ ਸੀ। ਸਤਿਗੁਰੂ ਤੇਗ ਬਹਾਦਰ ਜੀ ਨੇ ਇਸੀ ਬੀੜ ਦੀ ਪ੍ਰਾਪਤੀ ਲਈ ਜਤਨ ਕੀਤਾ ਅਤੇ ਆਪ ਅੰਮ੍ਰਿਤਸਰ ਭੀ ਗਏ। ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਅੰਮ੍ਰਿਤਸਰ ਦੇ ਪੁਜਾਰੀਆਂ ਨੇ ਦਰਬਾਰ ਸਾਹਿਬ ਦੇ ਦਰਵਾਜ਼ੇ ਬੰਦ ਕਰਕੇ ਤਾਲਾ ਲਗਾ ਦਿਤਾ। ਇਹ ਭੀ ਜ਼ਿਕਰ ਹੈ ਕਿ ਆਪ ਬੀੜ ਲੈ ਕੇ ਆ ਰਹੇ ਸਨ ਕਿ ਸ਼ੀਹਾਂ ਮਸੰਦ ਆਪਣੇ ਆਦਮੀ ਲੈ ਕੇ ਗੁਰੂ ਜੀ ਪਰ ਹਮਲਾ ਕਰਕੇ ਉਨ੍ਹਾਂ ਨੂੰ ਫੱਟੜ ਕਰਕੇ ਬੀੜ ਨੂੰ ਖੋਹ ਕੇ ਕਰਤਾਰਪੁਰ ਲੈ ਗਿਆ। ਇਸ ਹਾਦਸੇ ਮਗਰੋਂ ਸਤਿਗੁਰੂ ਜੀ ਕੀਰਤਪੁਰ ਵਲ ਆਪਣੇ ਸਿਖਾਂ ਸਮੇਤ ਤੁਰ ਪਏ। ਜਦੋਂ ਸਿਖ ਕਰਤਾਰਪੁਰ ਦੇ ਲਾਗੋ ਦੀਂ ਲੰਘੇ ਤਾਂ ਉਨ੍ਹਾਂ ਬੀੜ ਕਰਤਾਰਪੁਰ ਦੀ ਧਰਮਸ਼ਾਲਾ ਤੋਂ ਚੁਕ ਲਿਆਂਦੀ ਅਤੇ ਜਦੋਂ ਗੁਰੂ ਜੀ ਨੇ ਖੋਲ੍ਹਕੇ ਕਚੀ ਭਗਤ ਭਟ ਰਚਨਾ ਵਿਚ ਵੇਖੀ ਤਾਂ ਸਿਖਾਂ ਨੂੰ ਬੀੜ ਵਾਪਸ ਕਰਤਾਰਪੁਰ ਮੋੜਨ ਵਾਸਤੇ ਕਹਾ। ਪਰ ਕੋਈ ਭੀ ਸਿਖ ਧੀਰ ਮਲ ਦੇ ਮੱਥੇ ਨਹੀਂ ਲਗਣਾ ਚਾਹੁੰਦਾ ਸੀ। ਅਖੀਰ ਗੁਰੂ ਤੇਗ ਬਹਾਦਰ ਜੀ ਨੇ ਇਸ ਬੀੜ ਨੂੰ ਦਰਿਆ ਵਿਚ ਜਲ ਪਰਵਾਹ ਕਰ ਦਿਤਾ। ਇਸ ਤਰ੍ਹਾ ਇਹ ਬੀੜ ਸਦਾ ਲਈ ਅਲੋਪ ਹੋ ਗਈ।

ਧੀਰਮਲ ਨੇ ਆਪਣੀ ਮਾਨ ਪਰਤਿਸ਼ਟਾ ਲਈ ਇਕ ਹੋਰ ਉਤਾਰਾ ਕਿਸੀ ਖਾਰੀ ਬੀੜ ਤੋਂ ਕਰਵਾਇਆ ਸੀ। ਉਹ ਭੀ ਜਦੋਂ ਅਹਮਦ ਸ਼ਾਹ ਅਬਦਾਲੀ ਨੇ ੧੮੧੪ ਵਿਚ ਜਲੰਧਰ ਸ਼ਹਿਰ ਨੂੰ ਅੱਗ ਲਗਾਕੇ ਫੂਕਿਆ ਸੀ ਉਸ ਵੇਲੇ ਥੰਮ ਸਾਹਿਬ ਨੂੰ ਅੱਗ ਲੱਗ ਜਾਣ ਕਾਰਣ ਇਹ ਬੀੜ ਭੀ ਅਗਨਿ ਭੇਟ ਹੋ ਗਈ ਸੀ।

ਮੌਜੂਦਾ ਖਾਰੀ ਬੀੜ ਦਾ ਤੀਜਾ ਉਤਾਰਾ ਕਰਤਾਰਪੁਰ ਸਾਹਿਬ ਵਿਖੇ ਹੈ ਜੋ ਦੋਬਾਰਾ ਧੀਰਮਲੀਆ ਨੇ ਆਪਣੀ ਮਾਨ ਵਡਿਆਈ ਲਈ ਅਤੇ ਪੂਜਾ ਦੀ ਖਾਤਿਰ ਕਰਵਾਇਆ ਹੈ ਅਤੇ ਇਸੀ ਨੂੰ ਅਸਲੀ ਆਦਿ ਬੀੜ ਧਮਾ ਰਖਿਆ ਹੈ ਜਿਸ ਦਾ

ਪਾਜ ਪਿਛੇ ਵਿਦਵਾਨਾਂ ਦੀ ਖੋਜ ਦੁਆਰਾ ਖੋਲ੍ਹਕੇ ਲਿਖਿਆ ਜਾ ਚੁਕਿਆ ਹੈ।

ਇਸ ਬੀੜ ਵਿਚ ਭੀ ਵਿਦਵਾਨ ਹਸਤਕਸ਼ੇਪ ਕਰਦੇ ਆਏ ਹਨ। ਦਸਮੇਸ਼ ਪਿਤਾ ਜੀ ਨੇ ਪਾਉਂਟੇ ਸਾਹਿਬ ਤੋਂ ਆਪਣਾ ਇਕ ਸਿਖ ਭਾ: ਸ਼ਾਮ ਸਿੰਘ ਕਰਤਾਰਪੁਰ ਭੇਜਿਆ ਸੀ ਤਾਕਿ ਉਹ ਧੀਰਮਲੀਆਂ ਪਾਸੋਂ ਪੋਥੀ ਸਾਹਿਬ ਲੈ ਆਵੇ। ਪ੍ਰੰਤੂ ਉਨ੍ਹਾਂ ਪੋਥੀ ਸਾਹਿਬ ਦੇ ਮਿਲਗੋਭਾ ਅਤੇ ਭਾ: ਗੁਰਦਾਸ ਜੀ ਦੀ ਲਿਖੀ ਹੋਈ ਨਾ ਹੋਣ ਕਰਕੇ ਪਾਜ ਦੇ ਖੁਲ੍ਹ ਜਾਣ ਦੇ ਡਰ ਕਾਰਨ ਪੋਥੀ ਸਾਹਿਬ ਦੇਣੋਂ ਇਨਕਾਰ ਕਰ ਦਿੱਤਾ ਸੀ। ਗੁਰੂ ਜੀ ਨੇ ਆਪਨੇ ਅਨੁਭਵ ਦੁਆਰਾ ਪਾਉਂਟੇ ਸਾਹਿਬ ਸ਼ਿਕਸ਼ਤਾ ਗੁਰਮੁਖੀ ਵਿਚ ਬੀੜ ਤਿਆਰ ਕੀਤੀ ਸੀ ਜੋ ਹਕੂਮਤ ਨਾਲ ਲੜਾਈ ਕਾਰਨ ਉਥੇ ਹੀ ਰਹਿ ਗਈ ਸੀ।

## ਆਦਿ ਬੀੜ ਬਾਰੇ ਗੁਰਮਤਿ ਪੜਤਾਲ

"ਸਭ ਸੋਂ ਊਪਰਿ ਗੁਰ ਸ਼ਬਦੁ ਵੀਚਾਰੁ।
ਹੋਰ ਕਥਨੀ ਬਦਉ ਨ ਸਗਲੀ ਛਾਰੁ।"

(ਰਾਮਕਲੀ ਮ: ੧-੯੦੪)

੧. ਪੋਥੀ ਸਾਹਿਬ ਅੰਦਰ ਜਿਤਨੀ ਭੀ ਸਤਿਗੁਰੂ ਸਾਹਿਬਾਨ ਦੀ ਗੁਰਬਾਣੀ ਹੈ, ਉਸ ਵਿਚ ਕੇਵਲ ਇਕ ਵਾਹੁਗੁਰ ਨੂੰ ਹੀ ਸਿਮਰਣ, ਉਸਦਾ ਭਾਣਾ ਮੰਨਣ, ਉਸ ਦੀ ਰਜਾ ਤੇ ਹੁਕਮ ਅੰਦਰ ਰਹਿਣ ਦਾ ਹੀ ਗੁਰਸਿਖਾਂ ਨੂੰ ਆਦੇਸ਼ ਦਿਤਾ ਹੋਇਆ ਹੈ ਉਹੀ ਵਾਹੁਗੁਰ ਸਭਿ ਦੀ ਰਚਨਾ ਰਚਦਾ, ਪਾਲਦਾ ਤੇ ਸਭ ਨੂੰ ਸੰਘਾਰਦਾ ਹੈ। ਉਸੀ ਦੀ ਸਿਫਤ ਸਲਾਹ ਕਰਨ ਦੀ ਗੁਰਬਾਣੀ ਅੰਦਰ ਪ੍ਰੇਰਣਾ ਕੀਤੀ ਗਈ ਹੈ ਜਿਵੇਂ:—

"ਏਕੋ ਜਪਿ ਏਕੋ ਸਾਲਾਹਿ। ਏਕੁ ਸਿਮਰਿ ਏਕੋ ਮਨ ਆਹਿ।
ਏਕਸ ਕੇ ਗੁਨ ਗਾਉ ਅਨੰਤ। ਮਨਿ ਤਨਿ ਜਾਪਿ ਏਕ ਭਗਵੰਤ।
ਏਕੋ ਏਕੁ ਏਕੁ ਹਰਿ ਆਪਿ। ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ।
ਅਨਿਕ ਬਿਸਥਾਰ ਏਕ ਤੇ ਭਏ। ਏਕੁ ਅਰਾਧਿ ਪਰਾਛਤ ਗਏ।
ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ। ਗੁਰ ਪ੍ਰਸਾਦਿ ਨਾਨਕ ਇਕੁ ਜਾਤਾ।

(ਸੁਖਮਨੀ—੧੯)

ਪ੍ਰੰਤੂ ਆਦਿ ਬੀੜ ਅੰਦਰ ਭਗਤ ਰਚਨਾ ਦਰਜ ਕਰਕੇ ਇਸ ਸਰਬ ਉੱਤਮ ਸਿਧਾਂਤ ਨੂੰ ਤੋੜ ਦਿੱਤਾ ਗਿਆ ਹੈ। ਭਗਤ ਸ੍ਰੀ ਰਾਮ ਚੰਦਰ ਸ੍ਰੀ ਕ੍ਰਿਸ਼ਨ ਅਤੇ ਵਿਸ਼ਨੂੰ

ਜੀ ਦੇ ਹੀ ਗੁਣ ਗਾ ਰਹੇ ਹਨ। ਜਿਸ ਦਾ ਅਰਥ ਹੈ ਕਿ ਭਗਤ ਰਚਨਾ ਸਭ ਵੈਸ਼ਨਵੀ ਭਗਤਾਂ ਦੀ ਹੈ। ਕਿਸੀ ਸਿਖ ਵਿਦਵਾਨ ਨੇ ਭੀ ਇਨ੍ਹਾਂ ਭਗਤਾ ਦੇ ਡੇਰਿਆਂ ਮਠਾਂ, ਦੇਹੁਰਿਆਂ ਉਤੇ ਜਾਕੇ ਸਹੀ ਜਾਇਜ਼ਾ ਲੈਣ ਦੀ ਕੋਸ਼ਿਸ਼ ਨਹੀਂ ਕੀਤੀ ਅਤੇ ਘਰ ਬੈਠੇ ਹੀ ਇਨ੍ਹਾਂ ਦੀਆਂ ਕਿਆਮਗਾਹਾ ਨੂੰ ਗੁਰਮਤਿ ਦੇ ਟਿਮਟਿਮਾਂਦੇ ਦੀਵੇ ਮਿੱਥ ਲਿਆ ਹੈ। ਜ਼ਰਾ ਇਨ੍ਹਾਂ ਦੇ ਠਿਕਾਣਿਆਂ ਉਤੇ ਜਾਕੇ ਦੇਖੋਂ ਤਾਂ ਸਹੀ, ਸੱਚ ਝੂਠ ਦਾ ਆਪੇ ਨਿਸਤਾਰਾ ਹੋ ਜਾਵੇਗਾ।

੨. ਸਤਿਗੁਰੂ ਸਾਹਿਬ ਨੇ ਗੁਰਬਾਣੀ ਅੰਦਰ ਜਾਤਿ ਪਾਤਿ ਛੂਤ ਛਾਤ ਦਾ ਖੰਡਨ ਕੀਤਾ ਹੈ ਜਿਵੇਂ:—

ਅਗੈ ਜਾਤਿ ਨ ਜੋਰੁ ਹੈ ਅਗੈ ਜਿਉ ਨਵੇ। ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ।

(ਆਸਾ ਦੀ ਵਾਰ—੧੧)

ਅਤੇ:—ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਹਿ ਬੇਚਾਰਿਓ।
ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ।

(ਸਾਰੰਗ ਮ: ੫-੧੩੭)

ਗੁਰੂਆਂ ਨੇ ਸਾਂਝਾ ਲੰਗਰ ਚਲਾਕੇ ਜਾਤਿ ਪਾਤਿ ਦਾ ਫਸਤਾ ਵਢ ਦਿੱਤਾ ਸੀ। ਇਕ ਬਾਟੇ ਵਿਚ ਅੰਮ੍ਰਿਤ ਛਕਾ ਸਾਰਿਆਂ ਨੂੰ ਇਕ ਸਫ ਵਿਚ ਖੜਾ ਕਰ ਦਿਤਾ ਸੀ। ਪੰਤੂ ਭਗਤਾਂ ਦੀ ਕਚੀ ਰਚਨਾ ਵਿਚ ਕੋਈ ਭਗਤ ਅਪਣੇ ਆਪ ਨੂੰ ਜੁਲਾਹਾ, ਕੋਈ ਚੁਮਾਰ, ਕੋਈ ਛੀਂਬਾ, ਕੋਈ ਜਟ ਲਿਖ ਰਹਿਆ ਹੈ। ਇਹ ਭਗਤ ਰਚਨਾ ਗੁਰਬਾਣੀ ਅੰਦਰ ਰਲਾਕੇ, ਗੁਰਬਾਣੀ ਜੋ ਨਿਰੋਲ ਖਰਾ ਸੋਨਾ ਸੀ ਉਸ ਨੂੰ ਗਿਲਟ ਬਣਾ ਧਰਿਆ ਹੈ।

੩. ਗੁਰਬਾਣੀ ਅੰਦਰ ਮੂਰਤੀ (ਪਥਰ) ਦੀ ਪੂਜਾ ਬਿਬਰਜਤ ਹੈ ਜਿਵੇਂ—
"ਘਰਿ ਨਾਰਾਇਣੁ ਸਭਾ ਨਾਲਿ। ਪੂਜ ਕਰੇ ਰਖੈ ਤਾਵਾਲਿ।
ਕੁੰਗੂ ਚੰਨਣੁ ਫੁਲ ਚੜਾਏ। ਪੈਰੀ ਪੈ ਪੈ ਬਹੁਤੁ ਮਨਾਏ।
ਮਾਣੂਆ ਮੰਗਿ ਮੰਗਿ ਪੈਨੈ ਖਾਇ। ਅੰਧੀ ਕੰਮੀਂ ਅੰਧ ਸਜਾਇ।
ਭੁਖਿਆ ਦੇਇ ਨ ਮਰਦਿਆਂ ਰਖੈ। ਅੰਧਾ ਝਗੜਾ ਅੰਧੀ ਸੱਥੈ।

(ਸਾਰੰਗ ਕੀ ਵਾਰ ਸ਼ਲੋਕ ਮ: ੧-੯)

ਪ੍ਰੰਤੂ ਭਗਤਾਂ ਦੀ ਰਚਨਾ ਅੰਦਰ ਨਾਮਦੇਵ ਜੀ ਦੀ ਪੱਥਰ ਦੀ ਬੀਠਲ ਮੂਰਤੀ ਨੂੰ ਦੁੱਧ ਪਿਲਾਉਂਦਾ ਦਸਿਆ ਹੈ। ਗੋਯਾ ਸਿਖਾਂ ਨੂੰ ਮੂਰਤੀ ਪੂਜਕ ਬਣਾਇਆ ਜਾ ਰਿਹਾ ਹੈ ਜੋ ਗੁਰਮਤਿ ਤੋਂ ਐਨ ਉਲਟ ਹੈ।

੪. ਇਸ ਤਰ੍ਹਾਂ ਕਰਮ ਕਾਂਡ, ਤੀਰਥ ਇਸ਼ਨਾਨ, ਬਰਤ ਆਦਿ ਬਾਰੇ ਗੁਰਮਤਿ ਤੋਂ ਉਲਟ ਬਹੁਤ ਕੁਝ ਭਗਤ ਰਚਨਾ ਵਿਚ ਲਿਖਿਆ ਹੋਇਆ ਹੈ।

੫. ਗੁਰਬਾਣੀ ਅੰਦਰ ਮੁਸਲਮਾਨੀ ਸ਼ਰ੍ਹਾ ਸ਼ਰੀਅਤ ਨਿਮਾਜ਼ਾਂ ਆਦਿ ਬਾਰੇ ਖੰਡਨ ਰੂਪ ਕਈ ਸ਼ਬਦ ਹਨ ਜਿਵੇਂ—

''ਸਚੁ ਨਿਵਾਜ ਯਕੀਨ ਮੁਸੱਲਾ। ਮਨਸਾ ਮਾਰਿ ਨਿਵਾਰਹੁ ਆਸਾ।
ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ।...
...ਸਭੇ ਵਖਤ ਸਭੇ ਕਰਿ ਵੇਲਾ। ਖਾਲਕ ਯਾਦਿ ਦਿਲੈ ਮਹਿ ਮਉਲਾ।
ਤਸਬੀ ਯਾਦਿ ਕਰਹੁ ਦਸਮਰਦਨੁ। ਸੁੰਨਤਿ ਸੀਲੁ ਬੰਧਾਨਿ ਬਰਾ।...
...ਅਵਲਿ ਸਿਫਤਿ ਦੂਜੀ ਸਾਬੂਰੀ। ਤੀਜੈ ਹਲੇਮੀ ਦਉਥੈ ਖੈਰੀ।
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ। ੮।

(ਮਾਰੂ ਸੋਲਹੇ ਮ: ੫–੧੨)

ਪਰ ਭਗਤ ਬਾਣੀ ਅੰਦਰ ਫਰੀਦ ਜੋ ਕਹਿੰਦਾ ਹੈ ਕਿ—
''ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ।
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ। ੭੦।

ਕੀ ਸਤਿਗੁਰੂ ਜੀ ਦਾ ਸਿਖ ਕਦੇ ਕਿਸੀ ਮਸੀਤ ਅੰਦਰ ਨਿਮਾਜ਼ ਪੜ੍ਹਨ ਗਿਆ ਭੀ ਹੈ ? ਜਾਂ ਕੋਈ ਮਸੀਤੇ ਸਿਖ ਨਿਮਾਜ ਪੜ੍ਹਨ ਜਾਂਦਾ ਭੀ ਹੈ ? ਜੇ ਨਹੀਂ ਤਾਂ ਦੇਖ ਲੋ। ਫਰੀਦ ਜੀ ਉਸ ਬੇਨਿਮਾਜ਼ੇ ਸਿਖ ਨੂੰ ਕੁੱਤਾ ਦੱਸ ਰਹੇ ਹਨ। ਇਜੇਹਾ ਕੁਝ ਗੁਰਮਤਿ ਤੋਂ ਬਰਖਿਲਾਫ ਆਦਿ ਬੀੜ ਵਿਚ ਲਿਖਿਆ ਹੋਇਆ ਹੈ। ਜਿਸ ਨੂੰ ਗੁਰ ਸਿਖ ਅਖਾਂ ਮੀਟੀ ਕੰਨ ਮੁੰਦੀ ਸੁਣੀ ਜਾ ਰਹੇ ਹਨ।

ਸਿਖ ਵਿਦਵਾਨ ਭੀ ਭਗਤ ਭਟ ਰਚਨਾਵਾਂ ਨੂੰ ਗੁਰਬਾਣੀ ਤੁੱਲ ਦੱਸਣ ਦੇ ਭਰਪੂਰ ਜਤਨ ਕਰ ਰਹੇ ਹਨ ਜਦੋਂ ਕਿ ਉਨ੍ਹਾਂ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਇਹ ਸਾਰੇ ਭਗਤ ਵੈਸ਼ਨਵੀ ਹੋਏ ਹਨ, ਕਿਉਂਕਿ ਗੁਰੂ ਨਾਨਕ ਦੇਵ ਜੀ ਦੀ ਨਿਰਗੁਣ ਧਾਰਾ ਦੀ ਉਸ ਵੇਲੇ ਇਨ੍ਹਾਂ ਭਗਤਾਂ ਨੂੰ ਸੋਝੀ ਹੀ ਨਹੀਂ ਸੀ। ਭਗਤ ਤਾਂ ਵਿਸ਼ਨੂੰ ਜੀ ਜਾਂ

ਉਹਨੇ ਅਵਤਾਰਾਂ ਦੇ ਸਰਗੁਣ ਸਰੂਪ ਦੇ ਹੀ ਗੁਣ ਗਾ ਰਹੇ ਹਨ ਅਤੇ ਵਿਸ਼ਨੂੰ ਜੀ ਨੂੰ ਹੀ ਕਰਤਾ ਧਰਤਾ ਹਰਤਾ ਮੰਨਿਆ ਹੈ ਅਤੇ ਇਹ ਭਗਤ ਰਚਨਾ ਕਿਸੀ ਵਿਦਵਾਨ ਨੇ ਗੁਰਮਤਿ ਵਿਆਕਰਨ ਅਨੁਸਾਰ ਲਿਖਕੇ ਬੀੜ ਵਿਚ ਚਾੜ੍ਹੀ ਹੈ ਅਤੇ ਇਸ ਤਰ੍ਹਾਂ ਸਿਖਾਂ ਨੂੰ ਸਰਾਸਰ ਧੋਖਾ ਦਿੱਤਾ ਗਿਆ ਹੈ ।

ਗੁਰਬਾਣੀ ਅਤੇ ਭਗਤ ਬਾਣੀ ਅੰਦਰ ਕਈ ਤੁਕਾਂ ਦੀ ਸਾਂਝ ਅਤੇ ਗੁਰਮਤਿ ਨਾਲ ਢੁਕਵੇਂ ਖਿਆਲ ਦੱਸਣ ਵਾਲੇ ਇਹ ਸਿਖ ਵਿਦਵਾਨ ਸੱਜਣ ਭੁੱਲ ਜਾਂਦੇ ਹਨ ਕਿ ਭਗਤਾਂ ਦੇ ਅਨੁਯਾਈਆਂ ਤੋਂ ਭਗਤਾਂ ਦੇ ਸਬਦ ਸੁਣ ਕੇ ਸਤਿਗੁਰੂ ਸਾਹਿਬਾਨ ਨੇ ਅਕਾਲ ਪੁਰਖ ਦਰੋਂ ਪ੍ਰਾਪਤਿ ਹੋਈ ਅਪਣੀ ਗੁਰਮਤਿ ਉਸੀ ਬੋਲੀ ਉਸੀ ਮੁਹਾਵਰੇ ਉਸੀ ਰਾਗ ਵਿਚ ਪ੍ਰਚਾਰੀ ਹੈ ਅਤੇ ਭਗਤਾਂ ਦੇ ਵਿਚਾਰਾਂ ਦਾ ਜਵਾਬ ਦਿੱਤਾ ਹੈ । ਕੋਈ ਭੀ ਬੋਲੀ ਕਿਸੀ ਦੀ ਬੈਅ ਕੀਤੀ ਨਹੀਂ । ਆਖਿਰ ਜੰਨਤਕ ਬੋਲੀ ਵਿਚ ਹੀ ਰੱਬੀ ਹੁਕਮ ਅੰਦਰ ਭਗਤਾਂ ਦੀ ਵਿਚਾਰਾਂ ਦਾ ਜਵਾਬ ਦੇਣਾ ਸੀ ।

ਅਗਰ ਤੁਕਾਂ ਦੀ ਸਾਂਝ ਕਾਰਨ ਭਗਤ ਰਚਨਾ ਚੜ੍ਹਾਈ ਮੰਨੀ ਜਾਵੇ ਤਾਂ ਨਾਥ ਬਾਣੀ ਦੀਆਂ ਭੀ ਕਈ ਤੁਕਾਂ ਦੀ ਸਾਂਝ ਮਿਲ ਜਾਂਦੀ ਹੈ । ਫਿਰ ਇਹ ਬਾਣੀ ਕਿਉਂ ਨਹੀਂ ਬੀੜ ਅੰਦਰ ਚੜ੍ਹਾਈ ਗਈ ? ਅਤੇ ਢੁਕਵੇਂ ਖਿਆਲ ਤਾਂ ਗੀਤਾ, ਅੰਜੀਲ ਅਤੇ ਕੁਰਾਨ ਅੰਦਰ ਭੀ ਹਨ । ਇਨ੍ਹਾਂ ਵਿਚਲੇ ਅਜੇਹੇ ਢੁਕਲੇ ਖਿਆਲ ਕਿਉਂ ਛੋੜੇ ਗਏ ? ਹੋਰ ਭੀ ਕਈ ਵਿਸ਼ਨੂੰ ਭਗਤ ਭਾਰਤ ਅੰਦਰ ਹੋ ਚੁਕੇ ਹਨ. ਉਨ੍ਹਾਂ ਨੂੰ ਕਿਉਂ ਵਿਸਾਰ ਦਿੱਤਾ ਗਿਆ ?

ਭਗਤ ਰਚਨਾ ਨਾਲ ਸਿਖਾਂ ਦਾ ਕੋਈ ਵਾਸਤਾ ਨਹੀਂ ਅਤੇ ਨਾ ਹੀ ਭਗਤਾਂ ਨਾਲ ਕਿਸੀ ਪ੍ਰਕਾਰ ਦੀ ਈਰਖਾ ਹੈ । ਉਹ ਜਮ ਜਮ ਵਿਸ਼ਨੂੰ, ਰਾਮ, ਕ੍ਰਿਸ਼ਨ ਆਦਿ ਨੂੰ ਪਏ ਪੂਜਨ । ਪਰ ਸਵਾਲ ਤਾਂ ਗੁਰਮਤਿ ਦੇ ਪ੍ਰਚਾਰ ਦਾ ਹੈ ਜਿਸ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਪ੍ਰਕਾਸ਼ਿਆ ਹੈ । ਸਤਿਗੁਰੂ ਜੀ ਭਗਤਾਂ ਦੇ ਨੁਮਾਇੰਦੇ ਬਣਕੇ ਦੇਸ਼ ਦੇਸ਼ਾਂਤਰਾਂ ਵਿਚ ਨਹੀਂ ਗਏ ਸਨ । ਨਾ ਹੀ ਉਹ ਭਗਤਾਂ ਦੀ ਰਚਨਾ ਨੂੰ ਇਕੱਤਰ ਕਰਨ ਗਏ ਸਨ ? ਉਹ ਗੁਰਮਤਿ ਦਾ ਚਾਨਣ ਭਾਰਤ ਅਤੇ ਦੇਸ਼ਾਂਤਰਾਂ ਵਿਚ ਕਰਨ ਗਏ ਸਨ । ਜੇ ਉਨ੍ਹਾਂ ਨੇ ਭਗਤ ਰਚਨਾ ਇਕੱਤਰ ਕੀਤੀ ਹੁੰਦੀ ਤਾਂ ਇਸ ਦਾ ਸਿਧਾ ਜ਼ਿਕਰ ਅਪਣੀ ਰਚਨਾ ਵਿਚ ਜ਼ਰੂਰ ਕਰਦੇ ਅਤੇ ਜਿਵੇਂ ਬਹੁਤ ਪੂਰਬ ਹੋ ਚੁਕੇ ਪ੍ਰਹਿਲਾਦ ਧਰੂ ਆਦਿ ਦਾ ਜ਼ਿਕਰ ਉਪਦੇਸ਼ ਹਿਤ ਅਪਣੇ ਸ਼ਬਦਾਂ ਵਿਚ ਕੀਤਾ ਹੈ ਇਨ੍ਹਾਂ ਚੋਦਾਂ ਪੰਦਰਾ

ਭਗਤਾਂ ਦਾ ਭੀ ਜ਼ਿਕਰ ਕਰਦੇ। ਸਿਧ ਗੋਸ਼ਟਿ ਬਾਣੀ ਅੰਦਰ ਆਪ ਜੀ ਨੇ ਸਿਧਾਂ ਜੋਗੀਆਂ ਦੇ ਨਾਉਂ ਲਏ ਹਨ ਜਿਨ੍ਹਾਂ ਨਾਲ ਵਿਚਾਰ ਗੋਸ਼ਟੀ ਹੋਈ ਫਿਰ ਕਿਸੀ ਸ਼ਬਦ ਵਿਚ ਭਗਤਾਂ ਦੀ ਗੋਸ਼ਟੀ ਦਾ ਕੋਈ ਕਿਉਂ ਜ਼ਿਕਰ ਨਹੀਂ ? ਲਿਆਂਦੀ ਹੋਵੇ ਭਗਤ ਰਚਨਾ ਇਕਤੱਰ ਕਰਕੇ, ਪਰ ਨਾਉਂ ਕਿਸੀ ਦਾ ਭੀ ਚੇਤੇ ਨਾ ਰਹੇ। ਅਜੀਬ ਗੋਰਖ ਧੰਦਾ ਹੈ ? ਜੇ ਭਗਤਾਂ ਦੇ ਨਾਮ ਕਾਹਲੀ ਵਿਚ ਸਤਿਗੁਰੂ ਨਾਨਕ ਦੇਵ ਜੀ ਭੁੱਲ ਗਏ ਸਨ ਤਾਂ ਗੁਰੂ ਅੰਗਦ ਦੇਵ ਜੀ ਜ਼ਰੂਰ ਇਧਰ ਧਿਆਨ ਦਿੰਦੇ। ਸਾਫ ਸਾਫ ਨਜ਼ਰ ਪਿਆ ਔਂਦਾ ਹੈ ਜੋ ਭਗਤ ਬਾਣੀ ਸਤਿਗੁਰੂ ਜੀ ਨੇ ਇਕਤੱਰ ਨਹੀਂ ਕੀਤੀ।

ਜੇ ਕਹੋ ਸਤਿਗੁਰੂ ਸਾਹਿਬਾਨ ਨੇ ਭਗਤਾਂ ਦੀ ਕਈ ਸ਼ਬਦਾਂ ਵਿਚ ਉਸਤਤਿ ਕੀਤੀ ਹੈ। ਇਹ ਉਸਤਤਿ ਨਹੀਂ ਇਹ ਸਿਰਫ ਗੁਰਸਿਖਾਂ ਨੂੰ ਜਿਵੇਂ ਭੌਰਾ ਤੇ ਫੁੱਲ, ਮੱਛੀ ਤੇ ਪਾਣੀ, ਪਤੀ ਪਤਨੀ, ਚੰਦ ਚਕੋਰ ਆਦਿ ਦਾ ਆਪਸੀ ਪ੍ਰੇਮ ਦੱਸਕੇ ਵਾਹਿਗੁਰ ਪ੍ਰੇਮ ਵਲ ਪ੍ਰੇਰਿਆ ਹੈ ਤਿਵੇਂ ਹੀ ਉਸ ਮੌਕੇ ਦੇ ਭਗਤਾਂ ਦੀ ਵਿਸ਼ਨੂ ਭਗਤੀ ਦੇ ਪ੍ਰੇਮ ਨੂੰ ਜਤਲਾ ਕੇ ਅਕਾਲ ਪੁਰਖ ਨਾਲ ਪ੍ਰੇਮ ਕਰਨ ਲਈ ਪ੍ਰੇਰਿਆ ਹੈ। ਭੌਰਾ, ਫੁਲ, ਮੱਛੀ ਪਾਣੀ ਆਦਿ ਅਕਾਲ ਪੁਰਖ ਨਹੀਂ ਤਿਵੇਂ ਹੀ ਵਿਸ਼ਨੂੰ ਜੀ ਅਤੇ ਉਸ ਦੇ ਭਗਤ ਵਾਹਿਗੁਰ ਨਹੀਂ ਬਣ ਸਕਦੇ ਅਤੇ ਨਾਹੀ ਉਹਨਾਂ ਦੀ ਰਚਨਾ ਗੁਰਬਾਣੀ ਤੁਲ ਹੋ ਸਕਦੀ ਹੈ।

ਭਗਤਾਂ ਦੀਆਂ ਜਾਤਾਂ ਭੀ ਸਤਿਗੁਰੂ ਜੀ ਨੇ ਤੱਦ ਲਿਖੀਆਂ ਹਨ ਜੋ ਇਹ ਭਗਤ ਅਪਣੇ ਕਿਤਿਆਂ ਨੂੰ ਹੀ ਅਪਣੀ ਜ਼ਾਤਿ ਮੰਨ ਰਹੇ ਹਨ, ਜੋ ਕਿ ਪੰਡਿਤਾਂ ਬ੍ਰਾਹਮਨਾਂ ਦੀ ਪ੍ਰਚਾਰੀ ਹੋਈ ਹੈ। ਕਿਤਿਆਂ ਨੂੰ ਜਾਤਿ ਮੰਨਣਾ ਮੂਰਖਤਾ ਹੈ। ਇਸ ਲਈ ਗੁਰੂ ਜੀ ਨੇ ਭੀ ਉਹੋ ਕੁਝ ਭਗਤਾਂ ਲਈ ਲਿਖਿਆ ਜਿਹਾ ਕਿ ਉਹ ਅਪਣੇ ਆਪ ਨੂੰ ਮੰਨ ਰਹੇ ਸਨ। ਸਤਿਗੁਰੂ ਸਾਹਿਬਾਨ ਨੇ ਜ਼ਾਤਿ ਪਾਤਿ ਪ੍ਰਚਾਰੀ ਹੀ ਨਹੀਂ।

ਕੈਸਾ ਅਸਚਰਜ ਹੈ ਕਿ ਭਗਤ ਭਟ ਰਚਨਾ ਦੇ ਸ਼ੈਦਾਈ ਬੜੀ ਆਸਾਨੀ ਨਾਲ ਸਿਖ ਵਿਦਵਾਨਾਂ ਪਾਸੋਂ ਹੀ ਸਿਖਾਂ ਦੇ ਸਿਰ ਤੇ (ਖਰਚ ਉਤੇ) ਇਨ੍ਹਾਂ ਕਚੀਆਂ ਰਚਨਾਵਾਂ ਦਾ ਪ੍ਰਚਾਰ ਬੜੇ ਸੌਖੇ ਤਰੀਕੇ ਨਾਲ ਕਰਵਾ ਰਹੇ ਹਨ। ਪਤਾ ਨਹੀਂ ਸਿਖ ਵਿਦਵਾਨਾਂ ਨੂੰ ਕਦੋਂ ਗੁਰਮਤਿ ਸੋਝੀ ਆਵੇਗੀ ਅਤੇ ਇਸ ਤਰ੍ਹਾਂ ਗੁਰਮਤਿ ਦੀ ਨਿੰਦਿਆ ਦਾ ਪਾਪ ਅਪਣੇ ਸਿਰ ਉਤੇ ਲੈਂਦੇ ਰਹਿਣਗੇ ? ਸ਼ਾਇਦ ਉਹ ਵਿਦਵਾਨ ਇਸ ਸਚਾਈ ਨੂੰ ਪੜ੍ਹਕੇ ਲੱਖੇ ਲਾਖੇ ਹੋ ਜਾਣ। ਪਰ ਗੁਰਮੁਖੋ। ਸਤਿਗੁਰਾਂ ਨੂੰ ਛੱਡ ਕੇ ਕਚੀਆਂ ਬਾਣੀਆਂ

ਨੂੰ ਗੁਰਬਾਣੀ ਤੁਲ ਮੰਨਣਾ "ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ"। (ਵਾਰ ਆਸਾ) ਵਾਲੀ ਕਹਾਵਤ ਹੈ। ਇਸ ਲਈ ਗੁਰਮਤਿ ਵਿਚਾਰ ਤੋਂ ਕੰਮ ਲਵੇ। ਗੁਰਮਤਿ ਵੇਦਾਂ ਕਤੇਬਾਂ ਤੋਂ ਵਖਰੀ ਹੈ। ਸਤਿਗੁਰੂ ਜੀ ਦਾ ਫੁਰਮਾਨ ਹੈ।

"ਬੇਦ ਕਤੇਬ ਸੰਸਾਰ ਹਭਾਹੂ ਬਾਹਰਾ। ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ।
੧੦੫ (ਆਸਾ ਮ : ੫)

## ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਅਸਚਰਜ ਖੋਜ

"ਖੋਜਤ ਖੋਜਤ ਬਹੁ ਪਰਕਾਰੇ, ਸਰਬ ਅਰਥ ਬੀਚਾਰੇ।
ਸਾਧ ਸੰਗਿ ਪਰਮਗਤਿ ਪਾਈਐ ਮਾਇਆ ਰਚਿ ਬੰਧਿਹਾਰੇ।"
(ਟੋਡੀ ਮ: ੫-੧੫)

ਸਿਖ ਇਤਿਹਾਸ ਅਤੇ ਭਾ: ਗੁਰਦਾਸ ਦੀ ਵਾਰਾਂ ਦੇ ਟੀਕਿਆਂ ਵਿਚੋਂ ਇਹ ਪੜ੍ਹਕੇ ਹੈਰਾਨਗੀ ਹੁੰਦੀ ਹੈ ਕਿ ਭਾ: ਗੁਰਦਾਸ ਜੀ ਦੀਆਂ ਵਾਰਾਂ ਨੂੰ ਸਤਿਗੁਰੂ ਜੀ ਗੁਰਬਾਣੀ ਦੀ ਕੁੰਜੀ ਦੱਸ ਗਏ ਹਨ। ਅੱਵਲ ਤਾਂ ਇਹ ਵਾਰਾਂ ਸਤਿਗੁਰੂ ਹਰਿ ਗੋਬਿੰਦ ਜੀ ਸਾਹਿਬ ਦੇ ਵੇਲੇ ਮੁਕੰਮਲ ਹੋਈਆਂ ਸਨ ਜਿਹਾ ਕਿ ਭਾਈ ਸਾਹਿਬ ਦੀਆਂ ਵਾਰਾਂ ਤੋਂ ਸਾਫ ਸਿਧ ਹੁੰਦਾ ਹੈ। ਇਸ ਬਾਰੇ ਪੜ੍ਹੋ ਉਨ੍ਹਾਂ ਦੀ ਪਹਿਲੀ ਵਾਰ ਦੀ ੪੮ਵੀਂ ਪਉੜੀ। ਤੀਜੀ ਵਾਰ ਦੀ ੧੨ਵੀਂ ਪਉੜੀ ੧੩ਵੀਂ ਵਾਰ ਦੀ ੨੫ਵੀਂ ਪਉੜੀ ਆਦਿ ਅਤੇ ੧੧ਵੀਂ ਵਾਰ ਤਾਂ ਰਚੀ ਹੀ ਗੁਰੂ ਹਰਿ ਗੋਬਿੰਦ ਜੀ ਸਾਹਿਬ ਦੇ ਸਮੇਂ ਪਰਤੀਤ ਹੁੰਦੀ ਹੈ।

ਗੁਰਬਾਣੀ ਦੀ ਕੁੰਜੀ ਤਾਂ ਗੁਰੂ ਜੀ ਦੇ ਆਪਣੇ ਹਥ ਹੈ ਜਿਵੇਂ—
"ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ।
ਨਾਨਕ ਗੁਰੁ ਬਿਨੁ ਮਨਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ"।
(ਸਾਰੰਗ ਕੀ ਵਾਰ–੧੨੩੭)

ਭਾ: ਸਾਹਿਬ ਖੁਦ ਭੀ ੨੧ਵੀਂ ਵਾਰ ਦੀ ੧੩ਵੀਂ ਪਉੜੀ ਵਿਚ ਇਸ ਬਾਤ ਨੂੰ ਮਨਦੇ ਹਨ ਕਿ—

"ਹੁਜਰੇ ਕੁਲਫ ਕੁਲੀਦ ਨ ਜੁਹਦ ਕਮਾਵਹੀ।"

ਭਾਵ ਮਨ ਰੂਪੀ ਮੰਦਿਰ ਦੇ ਜਿੰਦਰੇ ਦੀ ਕੁੰਜੀ ਸ਼ਬਦ (ਗੁਰੂ ਦੁਆਰਾ ਦਸਿਆ ਨਾਮ-ਅਭਿਆਸ) ਹੈ। ਫਿਰ ਇਨ੍ਹਾਂ ਦੀਆਂ ਵਾਰਾਂ ਕਿਵੇਂ ਕੁੰਜੀ ਹੋਈਆਂ ?

ਆਓ ਇਨ੍ਹਾਂ ਦੀਆਂ ਵਾਰਾਂ ਉਤੇ ਕੁਝ ਗੁਰਮਤਿ ਝਾਤ ਪਾਕੇ ਸਹੀ ਗੁਰਮਤਿ ਨੂੰ ਸਮਝਣ ਦੀ ਕੋਸ਼ਿਸ਼ ਕਰੀਏ ?

(ੳ) ਆਪ ਜੀ ਦੀ ਪਹਿਲੀ ਵਾਰ ਦੀ ੪੭ਵੀਂ ਪਉੜੀ ਵਿਚ ਇਹ ਤੁਕਾਂ ਆਈਆਂ ਹਨ—

"ਬੈਠਾ ਸੋਢੀ ਪਾਤਸਾਹ ਰਾਮ ਦਾਸ ਸਤਿਗੁਰੂ ਕਹਾਵੈ"
......ਫਿਰ ਆਈ ਘਰ ਆਪਣੇ ਪੁਤ ਸੰਸਾਰੀ ਗੁਰੂ ਕਹਾਵੈ।
ਜਾਣ ਨ ਦੇਸਾਂ ਸੋਢਿਓ ਹੋਰਸ ਅਜਰ ਨ ਜਰਿਆ ਜਾਵੈ।"

ਖਾਲਸਾ ਜੀ ! ਜ਼ਰਾ ਇਨ੍ਹਾਂ ਤੁਕਾਂ ਨੂੰ ਵਿਚਾਰੋ। ਕੀ ਇਸ ਤਰ੍ਹਾਂ ਲਿਖਕੇ ਭਾ: ਸਾਹਿਬ ਸਤਿਗੁਰੂ ਜੀ ਦੀ ਜਾਤਿ ਪਾਤਿ ਨਹੀਂ ਪਰਚਾਰ ਰਹੇ ? ਕੀ ਆਪ ਜੀ ਨੂੰ ਪਤਾ ਨਹੀਂ ਸੀ ਕਿ ਆਪ ਨੇ ਸਤਿਗੁਰੂ ਰਾਮ ਦਾਸ ਜੀ ਦੇ ਸੂਹੀ ਰਾਗ ਦ ਦਸਵੇਂ ਸ਼ਬਦ ਵਿਚ ਗੁਰੂ ਜੀ ਦੇ ਜਾਤਿ ਪਾਤਿ ਬਾਰੇ ਇਹ ਕਥ ਲਿਖੀ ਹੈ ?

"ਹਮਰੀ ਜਾਤਿ ਪਾਤਿ ਗੁਰੁ ਸਤਿਗੁਰ ਹਮ ਵੇਚਿਓ ਸਿਰੁ ਗੁਰ ਕੇ,
ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ।".

(ਸੂਹੀ ਮ: ੪-੭੩੧)

ਕੀ ਭਾ: ਗੁਰਦਾਸ ਜੀ ਨੂੰ ਸਤਿਗੁਰੂ ਸਾਹਿਬਾਨ ਦੀ ਸਾਰੀਆਂ ਜਾਤੀਆਂ ਲਈ ਜਾਰੀ ਕੀਤੇ ਸਾਂਝੇ ਲੰਗਰ ਦੀ ਬਾਤ ਭੁਲ ਗਈ ਸੀ ? ਜੋ ਆਪ ਸਤਿਗੁਰੂ ਸਾਹਿਬਾਨ ਜੀ ਦੀ ਜਾਤਿ ਪਾਤਿ ਪਰਚਾਰਨ ਲਗ ਪਏ ? ਆਪਣੇ ਲਿਖਿਆ ਹੈ :

"ਚਲੀ ਪੀੜੀ ਸੋਢੀਆਂ ਰੂਪ ਦਿਖਾਵਣ ਵਾਰੋ ਵਾਰੀ".........
ਕਲਿਜੁਗ ਪੀੜ੍ਹੀ ਸੋਢੀਆਂ ਨਿਹਚਲ ਨੀਵ ਉਸਾਰ ਖਲਾਰੀ"

(ਵਾਰ ੧-੪੮)

ਕੀ ਆਪ ਨੂੰ ਪਤਾ ਨਹੀਂ ਸੀ ਕਿ ਗੁਰਗੱਦੀ ਦੀ ਬਖਸ਼ਸ਼ ਨਾਮ-ਅਭਿਆਸ ਵਿਚ ਮਸਤ ਜਨਤਕ (ਸਤਿਸੰਗਤ) ਦੀ ਗਾਖੜੀ ਸੇਵਾ ਅਤੇ ਦਸਾਂ ਨਵਾਂ ਦੀ ਧਰਮ ਕਿਰਤ ਕਰਕੇ ਵੰਡ ਛਕਣ ਵਾਲੇ ਗੁਰਸਿਖ ਨੂੰ ਹੀ ਪ੍ਰਾਪਤ ਹੁੰਦੀ ਹੈ ? ਕੀ ਆਪ ਜੀ ਨੂੰ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮ ਦਾਸ ਜੀ ਗੁਰੂ ਅਰਜਨ ਦੇਵ ਜੀ ਦੀਆਂ ਜਨਤਕ ਸੇਵਾਵਾਂ ਚੇਤੇ ਨਹੀਂ ਰਹੀਆਂ ? ਇਸ ਤਰ੍ਹਾਂ ਲਿਖ ਕੇ ਆਪ ਜੀ ਨੇ

ਸੱਢੀਆਂ ਦੀ ਵਾਹੁ ਵਾਹੁ ਤਾਂ ਲੈ ਲਈ ਪਰ ਗੁਰੂ ਸਿਧਾਂਤ ਉਤੇ ਸਖਤ ਚੋਟ ਮਾਰੀ ਹੈ।

ਹੋਰ ਭੀ ਦੰਗ ਰਹਿ ਜਾਈਦਾ ਹੈ ਜਦੋਂ ਆਪ ਜੀ ਦੀ ਦਸਵੀਂ ਵਾਰ ਪੜ੍ਹੀਦੀ ਹੈ। ਜੋ ਨਿਰੋਲ ਭਗਤ ਮਹਿਮਾ ਵਿਚ ਹੈ। ਇਸ ਵਾਰ ਵਿਚ ਗੁਰਮਤਿ ਸਿਧਾਂਤ ਤੋਂ ਉਲਟ ਮਨਮਤਿ ਦਾ ਗੱਜ ਵੱਜ ਕੇ ਖਾਸ ਕਰ ਮੂਰਤੀ ਪੂਜਾ ਦਾ ਪਰਚਾਰ ਲਿਖਿਆ ਹੋਇਆ ਹੈ। ਜਿਵੇਂ ਨਾਮਦੇਵ ਜੀ ਦਾ ਠਾਕੁਰ (ਮੂਰਤੀ) ਨੂੰ ਦੁਧ ਪਿਲੋਣਾ, ਤਿਰ-ਲੋਚਨ ਨੂੰ ਮੂਰਤੀ ਵਿਚੋਂ ਨਿਕਲ ਕੇ ਠਾਕੁਰ ਨੂੰ ਦਰਸ਼ਨ ਦੇਣੇ, ਰਵਿਦਾਸ ਜੀ ਦਾ ਠਾਕੁਰ ਨੇ ਗੰਗਾ ਵਿਚੋਂ ਹਥ ਕਢਕੇ ਕਸੀਰਾ ਫੜਨਾ। ਅਜੇਹਾ ਸਭ ਕੁਝ ਮੂਰਤੀ ਪੂਜਾ ਨੂੰ ਹਲਾਸ਼ੇਰੀ ਦੇਣਾ ਹੈ ਜੋ ਸਰਾਸਰ ਸਤਿਗੁਰੂ ਜੀ ਦੀ ਗੁਰਮਤਿ ਦੀ ਉਲੰਘਣਾ ਹੈ।

ਕੀ ਭਾ: ਗੁਰਦਾਸ ਸਾਹਿਬ ਜੀ ਦੀਆਂ ਇਹ ਲਿਖਤਾਂ ਸਾਬਤ ਨਹੀਂ ਕਰਦੀਆਂ ਕਿ ਆਪ ਜੀ ਦੀ ਰਚਨਾ ਗੁਰਮਤਿ ਦੀ ਕੁੰਜੀ ਕਦਾਚਿਤ ਨਹੀਂ ਹਾਂ ਭਗਤ ਰਚਨਾ ਦੀ ਕੁੰਜੀ ਜ਼ਰੂਰ ਹੈ। ਜਿਸ ਨੂੰ ਭਗਤ ਰਚਨਾ ਚਾੜ੍ਹਨ ਵਾਲਿਆਂ ਵਿਦਵਾਨਾਂ ਨੇ ਧਮਾਈ ਹੋਈ ਹੈ।

ਭਾਈ ਸਾਹਿਬ ਜੀ ਦੀ ਇਸ ਤਰ੍ਹਾਂ ਦੀ ਮਨਮਤਿ ਪ੍ਰਚਾਰਨੀ ਰਚਨਾ ਤੋਂ ਐਉਂ ਮਾਲੂਮ ਹੁੰਦਾ ਹੈ ਕਿ ਆਪ ਨੂੰ ਮੌਕੇ ਦੀ ਹਕੂਮਤ ਨੇ ਕਤਲ ਦੀ ਧਮਕੀ ਦਿੱਤੀ। ਨਹੀਂ ਤਾਂ ਕੋਈ ਵਜ੍ਹਾ ਨਹੀਂ ਸੀ ਜੋ ਆਪ ਸਤਿਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਖਲੱਮ ਖੁਲ੍ਹਾ ਜ਼ਿਕਰ ਦਰਦਨਾਕ ਪੌਰੇ ਵਿਚ ਆਪਣੀ ਰਚਨਾ ਅੰਦਰ ਨਾ ਕਰਦੇ।? ਮੌਕੇ ਦੀ ਹਕੂਮਤ ਨੇ ਆਪ ਨੂੰ ਕਤਲ ਦੀ ਧਮਕੀ ਦੇ ਕੇ ਅਤੇ ਭੱਲੇ ਸੱਢੀਆਂ ਵਲੋਂ ਦਬਾ ਪਵਾਕੇ ਗੁਰਬਾਣੀ ਦੋਬਾਰਾ ਲਿਖਵਾਈ ਜਿਸ ਵਿਚ ਭਗਤ ਰਚਨਾ ਭੀ ਪਿੰਗਲ ਵਿਆਕਰਣ ਅਨੁਸਾਰ ਠੀਕ ਕਰਕੇ ਆਪ ਤੋਂ ਲਿਖਵਾਕੇ ਚੜ੍ਹਾਈ ਪ੍ਰਤੀਤ ਹੁੰਦੀ ਹੈ। ਇਸ ਮਿਲਗੋਭਾ ਪੋਥੀ ਸਾਹਿਬ ਦੇ ਸੰਕਲਨ ਨਾਲ ਹਿੰਦੂ ਮੁਸਲਮਾਨ ਹਕੂਮਤ ਸਭਿ ਸਹਿਮਤ ਸਨ ਕਿਉਂਕਿ ਇਸ ਨਾਲ ਗੁਰਮਤਿ ਸਿਧਾਂਤ ਗੱਡ ਮੱਡ ਹੋ ਗਿਆ ਸੀ ਅਤੇ ਸਹਿਜੇ ਸਹਿਜੇ ਸਿੱਖਾਂ ਉਤੇ ਵੈਸ਼ਨਵੀ ਰੰਗਤ ਚੜ੍ਹ ਜਾਣ ਦਾ ਭਰੋਸਾ ਬੱਝ ਗਿਆ ਸੀ। ਇਸ ਮਿਲਗੋਭਾ ਪੋਥੀ ਸਾਹਿਬ ਦਾ ਹੀ ਨਾਉਂ ਸਿਖਾਂ ਵਿਚ ਖਾਰੀ ਬੀੜ (ਦਾਗਦਾਰ ਬੀੜ) ਪੈ ਗਿਆ।

ਇਸ ਖਾਰੀ ਬੀੜ ਦੀ ਅਸਲੀਅਤ ਨੂੰ ਛੁਪੌਣ (ਲੁਕੌਣ) ਲਈ ਇਤਿਹਾਸ-ਕਾਰਾਂ ਤੇ ਅਨਮਤਿ ਵਿਦਵਾਨਾਂ ਦੀ ਤੱਵਜੋਹ ਗੁਰਮਤਿ ਦੀ ਅਸਲੀਅਤ ਵਲੋਂ ਹਟਾ ਕੇ ਮਾਂਗਟ ਖਾਰਾ ਦੇ ਵਸਨੀਕ ਭਾ: ਬੰਨੋ ਜੀ ਨੇ ਪੋਥੀ ਸਾਹਿਬ (ਅਸਲ ਵਿਚ, ਇਸ ਖਾਰੀ ਬੀੜ) ਦਾ ਉਤਾਰਾ ਕੀਤਾ ਦਸਕੇ, ਇਸ ਨਾਲ ਉਨ੍ਹਾਂ ਦਾ ਨਾਉਂ ਮੜ੍ਹ ਦਿੱਤਾ ਹੈ ਅਤੇ ਸਿਖ ਕੌਮ ਹੁਣ ਤਕ ਇਸ ਗੁਝੇ ਭੇਦ ਦੀ ਤਹਿ ਤਕ ਨਹੀਂ ਪੁਜ ਸਕੀ ਹੈ ਇਸ ਤਰ੍ਹਾਂ ਦੂਜੀਆਂ ਕੌਮਾਂ ਨੇ ਸਿੱਖ ਪੰਥ ਨੂੰ ਹਿੰਦੂ ਮੁਸਲਮ ਢਾਹ ਦਿਤੀ ਹੋਈ ਹੈ। ਦੂਜੇ ਬੰਨੇ ਮੌਕੇ ਦੀ ਹਕੂਮਤ ਨੇ ਸਿਖ ਪੰਥ ਨੂੰ ਜੰਗਾਂ ਜੁਧਾਂ ਵਿਚ ਉਲਝਾਈ ਰਖਿਆ ਤਾਕਿ ਗੁਰਮਤਿ ਪ੍ਰਚਾਰ ਦੇ ਅਸਲ ਪਹਿਲੂ ਵਲ ਕੋਈ ਧਿਆਨ ਨਾ ਦੇ ਸਕੇ ਅਤੇ ਇਹ ਗੁਰਬਾਣੀ ਦਾ ਨਿਰੋਲ ਪ੍ਰਚਾਰ ਆਪਣੇ ਆਪ ਹੀ ਬੰਦ ਹੋ ਜਾਵੇ। ਤੀਜੇ ਪਾਸੇ ਅੰਗਰੇਜ਼ਾਂ ਦੇ ਔਣ ਪੁਰ ਪ੍ਰੈਸ ਵਾਲਿਆਂ ਨੇ ਵੀ ਨਿਰੋਲ ਗੁਰਬਾਣੀ ਦੀਆਂ ਬੀੜਾਂ (ਉਪਲਭਦ) ਹੁੰਦੇ ਹੋਏ ਭੀ ਢਿਲੜਾਂ ਤੇ ਹਿੰਦੂਆਂ ਦੀ ਸ਼ਹਿ ਨਾਲ ਖਾਰੀ ਬੀੜ ਹੀ ਛਾਪੀ ਅਤੇ ਸਿੱਖ ਪੰਥ ਨੂੰ ਮਨਮਤਿ ਪ੍ਰਚਾਰਨੀ ਭਗਤ ਰਚਨਾ ਦਾ ਸ਼ਰਧਾਲੂ ਬਣਾ ਦਿੱਤਾ। ਇਸ ਤਰ੍ਹਾਂ ਖਾਰੀ ਬੀੜ ਦਾ ਪਰਚਾਰ ਪੰਥ ਵਿਚ ਹੁੰਦਾ ਆ ਰਿਹਾ ਹੈ ਜੋ ਪੰਥ ਨੂੰ ਖੇਰੂ ਖੇਰੂ ਕਰਨ ਦੇ ਮਨਸੂਬੇ ਹਨ।

ਯਾਂ ਤੇ ਆਦਿ ਬੀੜ ਵਿਚ (ਖਾਰੀ ਬੀੜ) ਅੰਦਰ ਭਗਤ ਭਟ ਹਿੰਦੂ ਮਤ ਪ੍ਰਚਾਰਨੀ ਰਚਨਾ ਵਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਨਿਮਨ ਹੁਕਮ ਦਿਤਾ ਹੈ ਉਸ ਨੂੰ ਅਪਣਾਓ। ਆਪ ਨੇ ਦੇਵ ਗੰਧਾਰੀ ਰਾਗ ਵਿਚ ਇਸ ਤਰ੍ਹਾਂ ਫੁਰਮਾਇਆ ਹੈ :—

"ਬਿਨ ਹਰਿਨਾਮ ਨ ਬਾਚਨ ਪੈਭੇ। ਚੌਦਹਿੰ ਲੋਕ ਜਾਂਹਿ ਬਸ
ਕੀਨੇ ਤਾਂਤੇ ਕਹਾ ਪਲੈ ਹੈ। ੧। ਰਹਾਉ।
ਰਾਮ ਰਹੀਮ ਉਬਾਰ ਨ ਸਾਕਹਿੰ ਜਾਕਰ ਨਾਮ ਰਟੈ ਹੈਂ।
ਬ੍ਰਹਮਾ ਬਿਸ਼ਨ ਰੁਦ੍ਰ ਸੂਰਜ ਸਸਿ ਤੇ ਬਸਿ ਕਾਲ ਸਬੈ ਹੈਂ ।੧।
ਬੇਦ ਪੁਰਾਨ ਕੁਰਾਨ ਸਭੈ ਮਤ ਜਾਕਰ ਨੇਤਿ ਕਹੈ ਹੈ।
ਇੰਦ੍ਰ ਫੁਨਿਦ੍ਰ ਮੁਨਿੰਦ੍ਰ ਕਲਪ ਬਹੁ ਧਯਾਵਤ ਧਯਾਨ ਨਾ ਐਹੈ ।੨
ਜਾਕਰ ਰੂਪ ਰੰਗ ਨਹਿ ਜਨਿਅਤ ਸੋ ਕਿਸ ਸਯਾਮ ਕਹੈ ਹੈ।
ਛੁਟਹੋ ਕਾਲਜਾਲ ਤੇ ਤਬ ਹੀ ਤਾਹਿ ਚਰਨ ਲਪਟੈ ਹੈ ।੩। ੨।

ਸਤਿਗੁਰੂ ਜੀ ਦੇ ਹੁਕਮ ਤੋਂ ਸਾਫ਼ ਜ਼ਾਹਿਰ ਹੈ ਕਿ ਭਗਤਾਂ ਭਟਾਂ, ਬੇਦਾਂ ਕਤੇਬਾਂ

ਆਂ ਰਚਨਾਵਾਂ ਸਭ ਫੋਕਟ ਹਨ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਸਿਖ
ਸੰ ਗੁਰੂ ਸਾਹਿਬਾਨ ਦੀ ਨਿਰੋਲ ਗੁਰਬਾਣੀ ਦੇ ਬੋਹਿਥ ਸ੍ਰੀ ਹਜ਼ੂਰਿ ਗੁਰੂ ਗਰੰਥ
ਾਹਿਬ ਜੀ ਨੂੰ ਆਪਣਾ ਜੁਗੋ ਜੁਗ ਅਟੱਲ ਗੁਰੂ ਮੰਨਦੇ ਹਨ ਕਿਉਂ ਕਿ ਉਹਨਾਂ ਦੇ
ਜ਼ਦੀਕ :

ਸਤਿਗੁਰ ਬਿਨਾ ਹੋਰ ਕਚੀ ਹੈ ਬਾਣੀ ।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ।
ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ।
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ।
ਚਿਤੁ ਜਿਨਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ।
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ।੨੪ ਅਨੰਦੁ

ਹੋਰ ਸਭਿ ਰਚਨਾਵਾਂ ਕਚੀਆਂ ਹਨ । ਖਾਹੀ ਖੀੜ ਦਾ ਉਤਾਰਾ ਹਨ ।

----

# ਸ਼ੁੱਧੀ ਪੱਤ੍ਰ

| ਪੰਨਾ | ਪਾਲੀ | ਅਸ਼ੁੱਧ | ਸ਼ੁੱਧ |
|---|---|---|---|
| ੧੦ | ੧੮ | ਸੁਰੂਪ | ਸਰੂਪੁ |
| ੧੧ | ੧ | ਵਾਹਗੁਰ | ਵਾਹਗੁਰੂ |
| ੧੨ | ੮ | ਅੱਡਾ ਚੋਟੀ | ਅੱਡੀ ਚੋਟੀ |
| ੧੩ | ੧੫ | ਪਾਰਬ੍ਰਹਮ | ਪਾਰਬ੍ਰਹਮਿ |
| ੧੪ | ੩ | ਤਉ ਲਉ | ਤਉ ਲਉ |
| ੧੬ | ੨੦ | ਦਰਖਾਸਤ | ਦੂਰਾਗਤ |
| ੧੭ | ੨ | ੧੯-੩੫ | ੧੯੩੫ |
| ੧੯ | ੫ | ਪੱਤਰਿਆ | ਪਹਿਰਿਆਂ |
| ੨੧ | ੬ | ਸਹੁਰੇ | ਸਸੁਰੇ |
| ,, | ੧੦ | ਧੰਨ ਸੁਹਾਗਣੀ | ਧੰਨੁ ਸੁਹਾਗਣੀ |
| ,, | ੨੧ | ਤਨ | ਤਨੁ |
| ,, | ੨੨ | ਤਨੁ | ਤਨ |
| ,, | ੨੭ | ਤਿਤੁ | ਤਿਨ |
| ੨੨ | ੧ | ਪਾਇਐ | ਪਇਐ |
| ,, | ,, | ਲੱਬੁ ਰਤੁ | ਲੱਬ ਰਤੁ |
| ੩੭ | ੧੭ | ੩੭੧ | ੩੨੦ |
| ,, | ੧੮ | ਨੂੰ | ਨੰ: |
| ੩੪ | ੬ | ੪੫੦ | ੫੪੦ |
| ,, | ੨੦ | ਹੈ ਭਗਤ ਰਚਨਾ | ਹੈ ਕਿ ਭਗਤ ਰਚਨਾ |
| ੩੬ | ੧੩ | ੬੪ | ਪੰਨਾ ੬੪ |
| ,, | ੨੧ | ੧੦੮ | ੧੧੦ |
| ੩੭ | ੫ | ੮੫, ੯੧ | ੮੪, ੮੬ |

| | | | |
|---|---|---|---|
| ੩੭ | ੨੬ | ਇਸ ਉਤੇ | ਇਸ ਮਗਰੋਂ ਅਕ ੩੫੬/੨ ਉਤੇ |
| ੪੫ | ੭ | ਨਿਯਮ | ਜਿਸਮ |
| ,, | ੨੩ | ਮਾਲਕੋਮ | ਮਾਲਕੌਂਸ |
| ,, | ੨੪ | । ਇਸਤ੍ਰਾਂ | ਲਿਖਿਆ ਹੈ । ਇਸ ਤਰ੍ਹਾਂ |
| ੪੬ | ੨ | ਕੁੰਤਕ/੨ | ਕੁੰਤਲ/੨ |
| ,, | ੪ | ੧ ਪੁਤ੍ਰ | ੯ ਪੁਤ੍ਰ |
| ੫੨ | ੨ | ਹਰਾਨ | ਹੈਰਾਨ |
| ੫੩ | ੧੬ | ਰਾਗ ਮਾਲਾ | ii. ਰਾਗ ਮਾਲਾ |
| ੬੨ | ੩ | ਲਿਕਾਰੀਆਂ | ਲਿਖਾਰੀਆਂ |
| ੬੩ | ੨੨ | ਤਤ ਸਾਰਾ | ਤਤੁ ਸਾਰਾ |
| ੬੬ | ੧੭ | ਬਿਲਾਵਲੁ ਮ: ੫–੬ | ਬਿਲਾਵਲੁ ਮ: ੫-੬੧ |
| ,, | ੨੨ | ਈ | ਦੀ |
| ੭੦ | ੯ | ਪੂਜ | ਪੂਜਾ |
| ੭੧ | ੪ | ਅਚੇ | ਅਤੇ |
| ੭੩ | ੭ | ਗਿਆਨ | ਗਿਆਨੁ |
| ,, | ੧੧ | ਮਰੀ | ਮੇਰੀ |
| ,, | ੧੪ | ਬਿਰਲੋ | ਬਿਰਲਉ |
| ੭੪ | ੨ | ਸਰੂਪ | ਸਰੂਪੁ |
| ,, | ੩ | ਝੜ | ਝੜਿ |
| ,, | ੧੪ | ਮਾਇਆ । | ਮਾਇਆ ।... |
| ,, | ੧੪/੧੫ | ਉਸੁ | ਓਸੁ |
| ੭੫ | ੨੩ | ਗਿਆਨ | ਗਿਆਨੁ |

ਮੈਨੇਜਰ, "ਗੁਰਮਤਿ ਰਹਿਣੀ", ਸ਼ੇਰਪੁਰ ਬਾਈਪਾਸ, ਲੁਧਿਆਣਾ ਪਾਸੋਂ ਮਿਲ ਸਕਣ ਵਾਲੀਆਂ ਪੁਸਤਕਾਂ ਤੇ ਟ੍ਰੈਕਟ :

੧. **ਦਸਮ ਗੁਰਬਾਣੀ ਸਟੀਕ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦਾ ਟੀਕਾ

ਟੀਕਾਕਾਰ : ਬਾਬੂ ਹੀਰਾ ਸਿੰਘ, ਏ. ਈ. (ਰੀਟਾਇਰਡ)

ਮੁੱਲ : ਢਾਈ ਰੁਪਏ

੨. **ਗੁਰਮਤਿ ਆਦਰਸ਼ ਜੀਵਨ**

[ਸੱਚ-ਖੰਡ ਵਾਸੀ ਸ੍ਰੀਮਤੀ ਚਰਨ ਕੌਰ ਜੀ]

ਅਜੋਕੇ ਸਮੇਂ ਦੀ ਤਿਆਰ-ਬਰ-ਤਿਆਰ ਸਿੰਘਣੀ ਦਾ ਜੀਵਨ ਬਿਰਤਾਂਤ

ਲੇਖਕ : ਭਾਈ ਕ੍ਰਿਪਾਲ ਸਿੰਘ 'ਖ਼ਾਲਸਾ'

ਮੁੱਲ : ਡਢ ਰੁਪਿਆ

੩, **ਗੁਰਮੰਤ੍ਰ ਪ੍ਰਕਾਸ਼** (ਖ਼ਾਲਸੇ ਦੇ ਗੁਰਮੰਤਰ ਤੇ ਪ੍ਰਕਾਸ਼)

ਕਰਤਾ : ਭਾਈ ਕ੍ਰਿਪਾਲ ਸਿੰਘ 'ਖ਼ਾਲਸਾ'

ਮੁੱਲ : ਪੰਜਾਹ ਪੈਸੇ

੪. **ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ**

[ਕੱਚੀ ਤੇ ਸੱਚੀ ਬਾਣੀ ਦੀ ਵਿਚਾਰ]

ਲੇਖਕ : ਗਿਆਨੀ ਲਾਲ ਸਿੰਘ

ਮੁੱਲ : ਤਿੰਨ ਰੁਪਏ

੫. **ਕਥਾ ਪੂਰਨਮਾਸ਼ੀ ਬਰਤ ਤੇ ਗੁਰਮਤਿ**

ਲੇਖਕ : ਬਾਬੂ ਹੀਰਾ ਸਿੰਘ, ਏ. ਈ. (ਰੀਟਾਇਰਡ)

ਮੁੱਲ : ਪੱਚੀ ਪੈਸੇ

੬. **ਸਿੱਖ ਅਰਦਾਸ**

ਲੇਖਕ ਬਾਬੂ ਹੀਰਾ ਸਿੰਘ, ਏ. ਈ. (ਰੀਟਾਇਰਡ)

ਮੁੱਲ : ਪੱਚੀ ਪੈਸੇ

੭. **ਅਨਹਦ ਸ਼ਬਦ**

ਲੇਖਕ : ਬਾਬੂ ਹੀਰਾ ਸਿੰਘ, ਏ. ਈ. (ਰੀਟਾਇਰਡ)

ਮੁੱਲ : ਪੰਜਾਹ ਪੈਸੇ

੮. **ਰਚਨਾ ਸ਼ੇਖ ਫਰੀਦ ਤੇ ਗੁਰਮਤਿ**

ਲੇਖਕ : ਬਾਬੂ ਹੀਰਾ ਸਿੰਘ, ਏ. ਈ. (ਰੀਟਾਇਰਡ)

ਮੁੱਲ : ਪੰਜਾਹ ਪੈਸੇ

੯. **ਖ਼ਾਲਸੇ ਦਾ ਗੁਰਮੰਤ੍ਰ ਵਾਹਗੁਰ ਹੀ ਹੈ**

ਲੇਖਕ : ਬਾਬੂ ਹੀਰਾ ਸਿੰਘ, ਏ. ਈ. (ਰੀਟਾਇਰਡ)

ਮੁੱਲ : ਪੰਜਾਹ ਪੈਸੇ

ਨੋਟ : ਡਾਕ ਰਾਹੀਂ ਪੁਸਤਕਾਂ ਮੰਗਵਾਉਣ ਦਾ ਖਰਚ ਵੱਖਰਾ ਹੋਵੇਗਾ ।